# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature .......................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਤਤਕਰਾ



ਗੁਰੂਆਂ ਦੇ ਸੇਵਕ ਅਤੇ ਚੇਲੇ ਹੀ ਹੁੰਦੇ ਹਨ । ਸੱਚੇ ਦੋਸਤ ਅਤੇ ਸਾਥੀ ਨਹੀਂ ।


**ਸੰਪਾਦਕੀ ਕਾਮੇ :-**

ਰਾਜਪਾਲ ਸਿੰਘ
ਵਿਜੇ ਬੰਬੇਲੀ
ਰਾਮ ਸਵਰਨ ਸਿੰਘ
ਮਾ: ਬਲਵੀਰ ਸਿੰਘ ਪਰਵਾਨਾ

**ਮੁੱਖ ਪ੍ਰਬੰਧਕ :-**

ਸੁਖਵਿੰਦਰ ਬਾਗਪੁਰ
✆ 01821-61338 (O) & 71438 (R)

**ਸਰਵਰਕ :-** ਸਾਹਿਬ ਸਿੰਘ

ਚੰਦੇ ਲਾਈਫ : 500
ਸਲਾਨਾ : 50
ਵਿਦੇਸ਼ ਸਲਾਨਾ : 6 ਪੌਂਡ ਜਾਂ 10 ਡਾਲਰ
ਵਿਦੇਸ਼ ਲਾਈਫ : 2500 ਰੁਪਏ

*ਸੰਪਰਕ, ਰਚਨਾਵਾਂ ਅਤੇ ਚੰਦੇ ਭੇਜਣ ਲਈ ਪਤਾ :-*
ਮੁੱਖ ਦਫ਼ਤਰ,
ਤਰਕਸ਼ੀਲ ਸੁਸਾਇਟੀ ਪੰਜਾਬ
ਤਰਕਸ਼ੀਲ ਚੌਂਕ,
ਬਰਨਾਲਾ-148101
ਫੋਨ :- 0167-3941466
e-mail-tarksheel@comeconnect.com

ਵਿਦੇਸ਼ਾਂ ਤੋਂ ਮੈਗਜ਼ੀਨ ਲਈ ਚੰਦੇ ਜਾਂ ਸਹਾਇਤਾ ਭੇਜਣ ਵਾਸਤੇ ਚੈਕ ਜਾਂ ਡਰਾਫਟ ਜਾਂ ਪੋਸਟਲ ਆਰਡਰਾਂ ਤੇ *ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:)* ਲਿਖਿਆ ਜਾਵੇ।

ਸੰਪਾਦਕ, ਮਾਲਕ, ਛਾਪਕ ਤੇ ਪ੍ਰਕਾਸ਼ਕ
ਸ੍ਰੀ ਅਵਤਾਰ ਸਿੰਘ, ਐਡਵੋਕੇਟ, ਨੇ ਅੱਪੂ ਆਰਟ ਪ੍ਰੈੱਸ, ਸ਼ਾਹਕੋਟ (ਜਲੰਧਰ) ਤੋਂ ਪ੍ਰਿੰਟ ਕਰਵਾਕੇ ਜਿਲ੍ਹਾ ਕਚਹਿਰੀਆਂ ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ ।


## ਅਸੀਂ ਧੰਨਵਾਦੀ ਹਾਂ

*ਮਰਹੂਮ ਸੂਬਾ ਪ੍ਰਧਾਨ ਸ਼੍ਰੀ ਕ੍ਰਿਸ਼ਨ ਬਰਗਾੜੀ ਦੇ ਪਰਿਵਾਰ ਨੂੰ ਆਈ ਸਹਾਇਤਾ*

| | |
|---|---|
| ਕੈਨੇਡਾ ਦੀ ਤਰਕਸ਼ੀਲ ਸੁਸਾਇਟੀ ਵੱਲੋਂ ਸਰਬਜੀਤ ਕੌਰ ਰਾਹੀਂ | 1,00,000-00 |
| ਕਾਮਰੇਡ ਹਰਵਿੰਦਰ ਸਿੰਘ ਰੰਧਾਵਾ, ਇੰਗਲੈਂਡ ਵੱਲੋਂ | 61,000-00 |
| ਏਸ਼ੀਅਨ ਰੈਸ਼ਨੇਲਿਸਟ ਸੁਸਾਇਟੀ ਬ੍ਰਟੇਨ (ਰਜਿ.), ਬਰਮਿੰਘਮ ਵੱਲੋਂ | 30,000-00 |

ਮਰਹੂਮ ਕ੍ਰਿਸਨ ਬਰਗਾੜੀ ਦੇ ਪਰਿਵਾਰ ਲਈ ਉਪਰੋਕਤ ਸਹਾਇਤਾ ਭੇਜਣ 'ਤੇ ***ਤਰਕਸ਼ੀਲ ਸੁਸਾਇਟੀ ਪੰਜਾਬ*** ਤਹਿ ਦਿਲੋਂ ਸ਼ੁਕਰਗੁਜ਼ਾਰ ਹੈ।

*ਏਸ਼ੀਅਨ ਰੈਸ਼ਨੇਲਿਸਟ ਸੁਸਾਇਟੀ ਬ੍ਰਟੇਨ (ਰਜਿ.), ਬਰਮਿੰਘਮ ਵੱਲੋਂ ਸੁਸਾਇਟੀ ਦੇ ਦਫ਼ਤਰ ਵਾਸਤੇ 6000 ਰੁਪਏ ਹਰ ਸਾਲ ਭੇਜਣ ਬਾਰੇ ਕੀਤੇ ਫੈਸਲੇ ਲਈ ਅਸੀਂ ਧੰਨਵਾਦੀ ਹਾਂ।*



# ਸੰਪਾਦਕੀ

## ਧਰਮ ਦੀ ਬੇਹੁਰਮਤੀ

ਧਰਮ ਅਤੇ ਧਾਰਮਿਕ ਸੰਸਥਾਵਾਂ ਦੇ ਹੋਂਦ 'ਚ ਆਉਣ ਨਾਲ ਹੀ ਧਰਮ ਦੇ ਨਿਰਾਦਰ ਜਾਂ ਧਾਰਮਿਕ ਭਾਵਨਾਵਾਂ ਨੂੰ ਠੇਸ ਲਾਉਣ ਦੇ ਦੋਸ਼ਾਂ ਅਤੇ ਸਜਾਵਾਂ ਦਾ ਸਿਲਸਲਾ ਵੀ ਸ਼ੁਰੂ ਹੋਇਆ । ਇਹ ਟਕਰਾਓ ਨਵੇਂ ਅਤੇ ਪੁਰਾਣੇ ਧਰਮਾਂ ਵਿਚ ਵੀ ਰਿਹਾ ਅਤੇ ਕੁੱਲ ਧਰਮਾਂ ਦਾ ਸਾਂਝੇ ਤੌਰ 'ਤੇ ਗੈਰ-ਧਾਰਮਿਕ ਜਾਂ ਵਿਗਿਆਨਕ ਵਿਚਾਰ ਰੱਖਣ ਵਾਲਿਆਂ ਵਿਚ ਵੀ । ਧਰਮ ਦੀ ਬੇਹੁਰਮਤੀ ਦੀ ਆੜ ਵਿਚ ਵਿਰੋਧੀ ਵਿਚਾਰ ਰੱਖਣ ਵਾਲਿਆਂ ਦੀ ਜ਼ਬਾਨ ਬੰਦ ਕੀਤੀ ਜਾਂਦੀ ਰਹੀ ਹੈ ਅਤੇ ਵਿਗਿਆਨਕ ਵਿਚਾਰਾਂ ਦੇ ਪਨਪਨ ਅਤੇ ਵਿਕਸਤ ਹੋਣ ਵਿਚ ਲਗਾਤਾਰ ਰੋੜੇ ਅਟਕਾਏ ਜਾਂਦੇ ਰਹੇ ਹਨ । ਵਿਗਿਆਨ ਦਾ ਇਤਿਹਾਸ ਧਰਮ ਅਧਿਕਾਰੀਆਂ ਵੱਲੋਂ ਵਿਗਿਆਨੀਆਂ ਨੂੰ ਦਿੱਤੇ ਤਸੀਹਿਆਂ ਅਤੇ ਜਲਾਵਤਨੀਆਂ ਦੀਆਂ ਦਿਲ-ਕੰਬਾਊ ਕਹਾਣੀਆਂ ਨਾਲ ਭਰਿਆ ਪਿਆ ਹੈ । ਲੇਕਿਨ ਸੱਚ ਤੇ ਸਿਰਫ ਸੱਚ ਜਿਉਣ ਦੇ ਮੁਤਲਾਸ਼ੀ, ਬਾਵਜੂਦ ਸਾਰੀਆਂ ਰੋਕਾਂ ਦੇ ਗਿਆਨ ਅਤੇ ਵਿਗਿਆਨ ਦੇ ਰਾਹ ਤੇ ਅਡਿੱਗ ਚਲਦੇ ਰਹੇ ਹਨ । ਵਿਗਿਆਨੀ ਆਪਣੇ ਪੰਧ ਤੋਂ ਪਿੱਛੇ ਨਹੀਂ ਹਟੇ ਬੇਸ਼ੱਕ ਚਰਚ ਵਰਗੀਆਂ ਸੰਸਥਾਵਾਂ ਨੂੰ ਆਪਣੇ ਲਏ ਫੈਸਲਿਆਂ 'ਤੇ ਪਛਤਾਉਣਾ ਪਿਆ ਹੈ, ਜਦੋਂ ਉਨ੍ਹਾਂ ਵੱਲੋਂ ਗਲੈਲੀਓ ਵਰਗੇ ਮਹਾਨ ਵਿਗਿਆਨੀਆਂ ਨੂੰ ਜ਼ਲੀਲ ਕਰਨ, ਤਸੀਹੇ ਦੇਣ ਤੇ ਈਸਾਈ ਧਰਮ 'ਚੋਂ ਕੱਢਣ ਵਰਗੇ ਫੈਸਲਿਆਂ ਨੂੰ ਵਾਪਿਸ ਲੈਣਾ ਪਿਆ ਹੈ । ਇਹ ਵਿਗਿਆਨ ਅੱਗੇ ਧਰਮ ਦੇ ਅਮੂਰਤ ਅਤੇ ਕੱਚੇ ਵਿਚਾਰਾਂ ਦੀ ਹਾਰ ਦਾ ਇਕਬਾਲ ਹੈ । ਅੱਜ ਦੇ ਸਮੇਂ ਵਿੱਚ ਜਿੱਥੇ ਵਿਕਸਤ ਦੇਸ਼ਾਂ ਵਿਚ ਧਾਰਮਿਕ ਬੇਹੁਰਮਤੀ ਜਾਂ ਆਲੋਚਨਾ ਨੂੰ ਕੋਈ ਦੋਸ਼ ਨਹੀਂ ਮੰਨਿਆ ਜਾਂਦਾ, ਜਿਵੇਂ ਦੁਨੀਆਂ ਦੇ ਸਭ ਤੋਂ ਵੱਡੇ ਧਰਮ ਈਸਾਈ ਮੱਤ ਦੇ ਬਾਨੀ ਕਰਾਈਸਟ ਖਿਲਾਫ ਦਰਜਨਾਂ ਕਿਤਾਬਾਂ ਅਤੇ ਫਿਲਮਾਂ ਬਣ ਚੁੱਕੀਆਂ ਹਨ ਜਿੰਨ੍ਹਾਂ ਵਿਚ ਉਸਦੇ ਜਨਮ, ਵਿਅਕਤੀਗਤ ਗੁਣਾਂ ਅਤੇ ਔਗਣਾਂ ਦੀ ਚੀਰ-ਫਾੜ ਕੀਤੀ ਗਈ ਹੈ । ਇਸ ਉਤੇ ਕੋਈ ਹੋ-ਹੱਲਾ ਨਹੀਂ ਹੁੰਦਾ । ਗੈਰ-ਧਾਰਮਿਕ ਤੇ ਪਦਾਰਥਵਾਦੀਆਂ ਨੂੰ ਈਸਾਈ ਮੱਤ ਦੀਆਂ ਮੂਲ ਮਨੌਤਾਂ 'ਤੇ ਟਿੱਪਣੀ ਕਰਨ ਦੀ ਖੁੱਲ ਹੈ । ਉਸਨੂੰ ਪੜ-ਸੁਣਕੇ ਪਛੜੇ ਮੁਲਕਾਂ ਦੇ ਧਰਮ ਅਧਿਕਾਰੀ ਅਤੇ ਪੈਰੋਕਾਰ ਮੂੰਹ 'ਚ ਉਂਗਲੀਆਂ ਪਾ ਲੈਣਗੇ । ਹੁਣ ਤਾਂ ਈਸਾਈਆਂ ਦੇ ਪੋਪ ਨੇ ਵੀ ਉਨ੍ਹਾਂ ਪਾਦਰੀਆਂ ਨੂੰ ਕਟਹਿਰੇ 'ਚ ਖੜਾ ਲਿਆ ਜਿੰਨ੍ਹਾਂ ਨੇ ਕਦੇ ਵੀ ਕੋਈ ਬਦਖੋਈ ਕੀਤੀ ਸੀ । ਸੱਚ ਦੀ ਆਵਾਜ਼ ਨੂੰ ਧਾਰਮਿਕ ਬੇਹੁਰਮਤੀ ਦੇ ਨਾਂ ਤੇ ਨਹੀਂ ਦਬਾਇਆ ਜਾ ਸਕਦਾ । ਵਿਸ਼ਵਾਸ਼ ਕੋਈ ਵੀ ਹੋਵੇ ਉਨ੍ਹਾਂ ਦਾ ਇਤਰਾਮ ਕਰਨਾ ਬਣਦਾ ਹੈ । ਇਹ ਅਧਿਆਤਵਾਦੀ ਵੀ ਹੋ ਸਕਦੇ ਹਨ ਅਤੇ ਪਦਾਰਥਵਾਦੀ ਵੀ ਜੇ ਧਾਰਮਿਕ ਬੇਹੁਰਮਤੀ ਖਿਲਾਫ ਕਾਨੂੰਨ ਬਣ ਸਕਦਾ ਹੈ ਤਾਂ ਵਿਗਿਆਨਕ ਵਿਚਾਰਾਂ ਜਾਂ ਇਨ੍ਹਾਂ ਵਿਚਾਰਾਂ ਨੂੰ ਰੱਖਣ ਵਾਲਿਆਂ ਦੀਆਂ ਕੋਈ ਭਾਵਨਾਵਾਂ ਨੂੰ ਠੇਸ ਪਹੁੰਚਾਉਣ ਖਿਲਾਫ ਕੋਈ ਕਾਨੂੰਨ ਨਹੀਂ ਹੋ ਸਕਦਾ ? ਧਾਰਮਿਕ ਬੇਹੁਰਮਤੀ ਸਬੰਧੀ ਸਜ਼ਾ ਦੇਣ ਵਾਲੇ ਕਾਨੂੰਨ ਹੀ ਰੱਦ ਹੋਣੇ ਚਾਹੀਦੇ ਹਨ । ਧਾਰਮਿਕ ਤੇ ਗੈਰ-ਧਾਰਮਿਕ ਸਾਰੇ ਬੰਦੇ ਬੁਨਿਆਦੀ ਮਨੁੱਖੀ ਅਧਿਕਾਰਾਂ ਦੇ ਹੱਕਦਾਰ ਹਨ ਅਤੇ ਸਾਰਿਆਂ ਨੂੰ ਆਪੋ-ਆਪਣੇ ਵਿਚਾਰ ਰੱਖਣ ਅਤੇ ਪ੍ਰਚਾਰਨ ਦੀ ਖੁੱਲੀ ਅਜ਼ਾਦੀ ਸਾਡੇ ਸੰਵਿਧਾਨ ਵਿਚ ਦਰਜ ਹੈ । ਨਾਸਤਿਕਤਾ ਜਾਂ ਧਾਰਮਿਕ ਬੇਹੁਰਮਤੀ ਦੇ ਨਾਂ ਉਤੇ ਇਸ ਹੱਕ ਉਤੇ ਛਾਪਾ ਮਾਰਨਾ ਨਜ਼ਾਇਜ ਅਤੇ ਗੈਰ-ਜਮਹੂਰੀ ਹੈ । ਭਾਵੇਂ ਇਹ ਮੰਗ ਇਕ ਧਰਮ ਦੇ ਪੈਰੋਕਾਰਾਂ ਵੱਲੋਂ ਦੂਸਰੇ ਧਰਮ ਦੇ ਪੈਰੋਕਾਰਾਂ ਵਿਰੁੱਧ ਵੀ ਕਿਉਂ ਨਾ ਹੋਵੇ । ਧਰਮ ਦੀ ਬੇਹੁਰਮਤੀ ਦੀ ਆੜ ਵਿਚ ਲੋੜ ਕਿਸੇ ਇਕ ਜਾਂ ਦੂਜੇ ਧਰਮ ਜਾਂ ਧਾਰਮਿਕ ਜਥੇਬੰਦੀ 'ਤੇ ਰੋਕ ਲਾਉਣ ਦੀ ਨਹੀਂ, ਸਗੋਂ ਧਰਮ-ਰਹਿਤ ਸਮਾਜ ਸਿਰਜਣ ਦੀ ਹੈ । ਜਿਸ ਵਿਚ ਧਰਮ ਆਧਾਰਤਿ ਝੂਠੀਆਂ ਤਸੱਲੀਆਂ ਅਤੇ ਝੂਠੀਆਂ ਖੁਸ਼ੀਆਂ ਤੋਂ ਛੁਟਕਾਰਾ ਪਾਇਆ ਜਾ ਸਕੇ । ਜਥੇਬੰਦਕ ਧਰਮਾਂ ਅਤੇ ਧਾਰਮਿਕ ਮਨੌਤਾਂ ਦੀ ਵਿਅਰਥਤਾ ਨੂੰ ਲਗਾਤਾਰ ਤੇ ਬੱਝਵੇਂ ਰੂਪ ਵਿੱਚ ਉਭਾਰਨਾ ਚਾਹੀਦਾ ਹੈ ਪਰ ਇਸਦਾ ਮਤਲਬ ਕਿਸੇ ਮੰਦ-ਭਾਵਨਾ ਨਾਲ ਧਾਰਮਿਕ ਵਿਸ਼ਵਾਸ਼ ਰੱਖਣ ਵਾਲਿਆਂ ਦਾ ਮਖੌਲ ਉਡਾਉਣਾ ਜਾਂ ਉਨ੍ਹਾਂ ਨੂੰ ਬੱਦੂ ਕਰਨਾ ਨਹੀਂ ਕਿਉਂਕਿ ਬਲਾਤਕਾਰ, ਜ਼ਮੀਨ ਨੱਪਣ ਵਰਗੇ ਕੇਸ ਤੇ ਗੋਲਕਾਂ 'ਚ ਚੋਰੀਆਂ ਦੀਆਂ ਕਾਰਵਾਈਆਂ ਨਾਲ ਇਹ ਕੰਮ ਉਹ ਆਪਣੇ ਆਪ ਹੀ ਕਰ ਰਹੇ ਹਨ । ਸਾਡਾ ਕੰਮ ਸਿਰਫ ਇਨ੍ਹਾਂ ਤੱਥਾਂ ਨੂੰ ਭੋਲੇ-ਭਾਲੇ ਅਤੇ ਪਿਛਲੱਗ ਪੈਰੋਕਾਰਾਂ ਦੇ ਸਾਹਮਣੇ ਹੀ ਰੱਖਣਾ ਹੋਣਾ ਚਾਹੀਦਾ ਹੈ । ਧਰਮ ਅਤੇ ਧਾਰਮਿਕ ਅੰਧ-ਵਿਸ਼ਵਾਸ਼ ਇੱਕ ਪਦਾਰਥਵਾਦੀ ਅਤੇ ਵਿਗਿਆਨਕ ਵਿਚਾਰਧਾਰਾ ਵਾਲੇ ਵਿਅਕਤੀ ਦਾ ਕੁਝ ਨਹੀਂ ਵਿਗਾੜਦੇ ਅਤੇ ਜਿੰਨ੍ਹਾਂ ਦਾ ਇਹ ਸ਼ੋਸ਼ਣ ਕਰ ਰਹੇ ਹਨ ਅਸੀਂ ਉਨ੍ਹਾਂ ਦੀ ਮੱਦਦ ਕਰਨੀ ਹੈ ਜੋ ਮੱਦਦ ਦੇ ਤਲਬਗਾਰ ਹਨ ਜੋ ਇੱਕ ਜਾਂ ਦੂਜੇ ਧਰਮ ਨੂੰ ਮੰਨਦਿਆਂ ਹੋਇਆਂ ਵੀ ਇਸ ਸਬੰਧੀ ਵੀ ਸੰਸੇ ਰੱਖਦੇ ਹਨ, ਮਨਾਂ ਵਿਚ ਸਵਾਲ ਲਈ ਬੈਠੇ ਹਨ ਤੇ ਜਿੰਨ੍ਹਾਂ ਨੇ ਆਪਣੇ ਮਨਾਂ ਦੇ ਦਰਵਾਜ਼ੇ ਸਦਾ ਲਈ ਬੰਦ ਨਹੀਂ ਕੀਤੇ ਹੁੰਦੇ । ਅੱਜ ਧਾਰਮਿਕ ਬੇਹੁਰਮਤੀ ਦੀ ਆੜ 'ਚ ਵਿਚਾਰਾਂ ਦੀ ਅਜ਼ਾਦੀ ਤੇ ਹੋ ਰਹੇ ਹਰ ਹਮਲੇ ਨੂੰ ਬਾਦਲੀਲ ਅਤੇ ਜਮਹੂਰੀ ਢੰਗ ਨਾਲ ਨਜਿੱਠਣ ਦੀ ਲੋੜ ਹੈ । ਸਾਨੂੰ ਆਪਣਾ ਕਿਰਦਾਰ ਸੰਜੀਦਾ ਅਤੇ ਡੂੰਘਾ ਕਰਨ ਦੀ ਲੋੜ ਹੈ । ਸਾਡੀ ਕਹਿਣੀ ਅਤੇ ਕਰਨੀ ਇੱਕ ਹੋਵੇ । ਇਸ ਆਧਾਰ 'ਤੇ ਖੜਕੇ ਅਸੀਂ ਵਿਰੋਧੀ ਹਵਾਵਾਂ ਵਿਚ ਆਪਣੇ ਵਿਗਿਆਨਕ ਵਿਚਾਰਾਂ ਦੀ ਜੋਤ ਨੂੰ ਜਗਦਾ ਰੱਖਣ ਦੇ ਵਿਚ ਕਾਮਯਾਬ ਹੋਵਾਂਗੇ ।

# ਧਰਮਾਂ ਦਾ ਵਿਰੋਧ ਇੰਨਾਂ ਦੀ ਫਿਲਾਸਫੀ ਤੇ ਖੜ ਕੇ ਹੀ ਕੀਤਾ ਜਾਵੇ

– ਬਾਬਾ ਭਗਤ ਸਿੰਘ ਬਿਲਗਾ

ਦੇਸ਼ ਭਗਤ ਯਾਦਗਾਰ ਕਮੇਟੀ, ਜਲੰਧਰ, ਦੇ ਪ੍ਰਧਾਨ ਅਤੇ ਗਦਰ ਲਹਿਰ ਦੇ ਅਣਮੋਲ ਹੀਰੇ ਬਾਬਾ ਭਗਤ ਸਿੰਘ ਬਿਲਗਾ ਇਨਕਲਾਬੀ ਜਮਹੂਰੀ ਲਹਿਰ ਅਤੇ ਜਮਹੂਰੀ ਹਲਕਿਆਂ ਲਈ ਜਾਣ-ਪਹਿਚਾਣ ਦੇ ਮਹੁਤਾਜ ਨਹੀਂ ਹਨ। ਅੱਜ ਆਪਣੀ ਜ਼ਿੰਦਗੀ ਦੇ ਸੰਘਰਸ਼-ਸ਼ੀਲ ਅਤੇ ਸ਼ਾਨਾਂ-ਮੱਤੇ ੧੬ ਸਾਲ ਹੰਢਾ ਚੁੱਕੇ ਇਸ ਮਹਾਨ ਯੋਧੇ ਦੇ ਭਾਰਤੀ ਸਮਾਜ ਅਤੇ ਇੱਥੋਂ ਦੀਆਂ ਇਨਕਲਾਬੀ ਜਮਹੂਰੀ ਪਾਰਟੀਆਂ, ਜਥੇਬੰਦੀਆਂ ਬਾਰੇ ਵਿਚਾਰ ਜਾਨਣ ਲਈ 'ਤਰਕਸ਼ੀਲ' ਸੰਪਾਦਕੀ ਬੋਰਡ ਦੇ ਮੈਂਬਰ ਬਲਬੀਰ ਸਿੰਘ ਪਰਵਾਨਾ ਵੱਲੋਂ ਬੀਤੇ ਦਿਨੀਂ ਉਨ੍ਹਾਂ ਨਾਲ ਵਿਸ਼ੇਸ਼ ਮੁਲਾਕਾਤ ਕੀਤੀ ਗਈ ਜਿਸ ਵਿੱਚੋਂ ਕੁੱਝ ਅੰਸ਼ ਅਸੀਂ ਤਰਕਸ਼ੀਲ ਦੇ ਪਾਠਕਾਂ ਨਾਲ ਸਾਂਝੇ ਕਰਨ ਦੀ ਪੁਸ਼ੀ ਲੈ ਰਹੇ ਹਾਂ।

– ਅਦਾਰਾ

? ਬਾਬਾ ਜੀ, ਤੁਹਾਡਾ ਸਿਆਸੀ ਜੀਵਨ ਕਿੱਥੋਂ ਸ਼ੁਰੂ ਹੋਇਆ ?

- ਮੈਂ ਇੱਕ ਰਾਜਸੀ ਆਦਮੀ ਹਾਂ, ਜਿਸਨੂੰ ਰਾਜਨੀਤੀ ਦੀ ਪਹਿਲੀ ਗੁੜ੍ਹਤੀ ਗਦਰ ਪਾਰਟੀ ਤੋਂ ਮਿਲੀ ਹੈ। ਗਦਰ ਪਾਰਟੀ ਹਿੰਦੁਸਤਾਨ ਨੂੰ ਅਜ਼ਾਦ ਕਰਾਉਣ ਦੇ ਜ਼ਜ਼ਬੇ ਨਾਲ ਲਬਰੇਜ਼ ਸੀ ਅਤੇ ਇਸ ਅਸਰ ਅਧੀਨ ਹੀ ਮੈਂ ਜੋ ਕੁੱਝ ਕਰ ਸਕਦਾ ਸੀ, ਕਰਦਾ ਰਿਹਾ ਹਾਂ। ਇਸ ਗੱਲ ਨਾਲ ਮੇਰਾ ਇਤਕਾਦ ਹੈ ਕਿ ਹਰ ਲਹਿਰ ਦਾ ਟਾਈਮ ਹੁੰਦਾ ਹੈ, ਹਾਲਾਤ ਹੁੰਦੇ ਹਨ। ਗਦਰ ਪਾਰਟੀ ਵੇਲੇ ਦੇਸ਼ ਨੂੰ ਅਜ਼ਾਦ ਕਰਾਉਣ ਦੀ ਲੜਾਈ ਸੀ ਅਤੇ ਹੁਣ ਮੁਲਕ ਵਿੱਚ ਬੇਕਾਰੀ, ਮਹਿੰਗਾਈ, ਅਨਪੜ੍ਹਤਾ, ਗਰੀਬੀ ਅਤੇ ਸਮਾਜ ਦੀ ਅਣਸਾਵੀਂ ਵੰਡ ਬਾਰੇ ਲੜਾਈ ਹੈ। ਦੇਸ਼ ਦੀ ਤਰੱਕੀ ਲਈ ਜੋ ਲੜਦੇ ਹਨ, ਮੈਂ ਉਹਨਾਂ ਨਾਲ ਖੜ੍ਹਾ ਹਾਂ।

? ਅੱਜ ਭਾਰਤ ਵਿੱਚ ਕਮਿਊਨਿਸਟ ਲਹਿਰ ਦੀ ਜੋ ਪਾਟੋਧਾੜ ਹੈ, ਉਸ ਬਾਰੇ ਕੀ ਸੋਚਦੇ ਹੋ

- ਅੱਜ ਲੋਕਾਂ ਨੂੰ ਇਹ ਦੱਸਣ ਦੀ ਲੋੜ ਨਹੀਂ ਹੈ ਕਿ ਵੋਟ-ਵਟੋਰੂ ਪਾਰਟੀਆਂ ਕਿਹੋ-ਜਿਹੀਆਂ ਹਨ। ਕੋਈ ਢੁੱਕਵਾਂ ਬਦਲ ਨਾ ਹੋਣ ਕਰਕੇ ਲੋਕ ਇੱਕ ਜਾਂ ਦੂਜੀ ਪਾਰਟੀ ਨੂੰ ਵੋਟਾਂ ਪਾਉਣ ਲਈ ਮਜ਼ਬੂਰ ਹਨ। ਜੇ ਕਮਿਊਨਿਸਟ ਘੱਟੋ-ਘੱਟ ਸਾਂਝੇ ਪਰੋਗਰਾਮ ਤੇ ਇੱਕਮੁੱਠਤਾ ਕਰਕੇ ਇਕੱਠੇ ਹੋ ਜਾਣ ਤਾਂ ਜਿੱਤ ਲਾਜ਼ਮੀ ਇਹਨਾ ਦੀ ਹੀ ਹੋਵੇਗੀ। ਇਹ ਨੰਗੀਆਂ ਹੋ ਚੁੱਕੀਆਂ ਪਾਰਟੀਆਂ ਹਨ। ਇਹਨਾਂ ਦਾ ਮੁਕਾਬਲਾ ਨਹੀਂ ਕਰ ਸਕਣਗੀਆਂ।

ਮੈਂ ਇਹ ਵੀ ਦੇਖ ਰਿਹਾ ਹਾਂ ਕਿ ਤੁਹਾਡੀ ਤਰਕਸ਼ੀਲ ਲਹਿਰ ਇਹਨਾਂ ਦੀ ਪਾਟੋਧਾੜ ਤੋਂ ਉਤਾਂਹ ਹੈ। ਮੈਂ ਚਾਹਵਾਂਗਾ ਵੀ ਕਿ ਤੁਸੀਂ ਇਹਨਾਂ ਤੋਂ ਉਤਾਂਹ ਹੀ ਰਹਿਓ ਅਤੇ ਆਪਣੇ ਢੰਗ ਨਾਲ ਮੁਲਕ ਦੀ ਸੇਵਾ ਕਰੋ। ਇਹ ਇਹਨਾਂ ਪਾਰਟੀਆਂ (ਕਮਿਊਨਿਸਟ ਪਾਰਟੀਆਂ) ਦੀ ਸੇਵਾ ਵੀ ਹੈ।

? ਤੁਸੀਂ ਰਾਜਨੀਤੀ ਅਤੇ ਵਹਿਮਾਂ ਭਰਮਾਂ ਖਿਲਾਫ ਲੜਾਈ ਵਿਚਲੇ ਸੰਬੰਧਾਂ ਨੂੰ ਕਿਵੇਂ ਵੇਖਦੇ ਹੋ ?

- ਵਹਿਮਾਂ-ਭਰਮਾਂ ਦੀ ਲੜਾਈ ਨੂੰ ਚਲਾਉਂਦੇ ਹੋਏ ਤੁਸੀਂ ਰਾਜਨੀਤਕ ਰੋਲ ਵੀ ਅਦਾ ਕਰ ਰਹੇ ਹੋ। ਵਹਿਮ-ਭਰਮ ਹਾਕਮ ਜਮਾਤਾਂ ਵੱਲੋਂ ਪਰਚਾਰੇ ਜਾਂਦੇ ਹਨ ਅਤੇ ਉਹਨਾਂ ਦੇ ਹਿਤ ਪੂਰਦੇ ਹਨ। ਇਸ ਲਈ ਜਦੋਂ ਤੁਸੀਂ ਵਹਿਮਾਂ-ਭਰਮਾਂ ਦੇ ਖਿਲਾਫ ਲੜੋਗੇ ਤਾਂ ਤੁਹਾਨੂੰ ਸਟੇਟ ਨਾਲ ਵੀ ਲੜਨਾ ਪੈਣਾ ਹੈ। ਇਹ ਜੋ ਘਰ-ਘਰ ਬਾਬੇ ਬੈਠੇ ਹਨ, ਜਦੋਂ ਤੁਸੀਂ ਇਹਨਾਂ ਖਿਲਾਫ ਲੜੋਗੇ ਤਾਂ ਇਹਨਾਂ ਦੀਆਂ ਜੰਮਣਹਾਰ ਪਾਰਟੀਆਂ ਇਹਨਾਂ ਦੀ ਪਿੱਠ 'ਤੇ ਆਉਣੀਆਂ ਹੀ ਆਉਣੀਆਂ ਹਨ। ਇੰਝ ਤੁਸੀਂ ਰਾਜਨੀਤੀ ਤੋਂ ਬਚੋਗੇ ਵੀ ਕਿਵੇਂ ? ਟੈਲੀਵੀਜਨ 'ਤੇ ਹਿੰਦੂ ਧਰਮ ਦੇ ਪੁਰਾਣਿਕ ਮਿੱਥ ਪਰਚਾਰੇ ਜਾਂਦੇ ਹਨ ਜਿਹਨਾਂ ਖਿਲਾਫ ਜੇਕਰ ਤੁਸੀਂ ਬੋਲੋਗੇ ਤਾਂ ਲੜਾਈ ਤਾਂ ਹੋਵੇਗੀ ਹੀ। ਇਸ ਲਈ ਤੁਹਾਨੂੰ ਰਾਜਨੀਤੀ ਦਾ ਪੱਲਾ ਤਾਂ ਫੜਨਾ ਹੀ ਪੈਣਾ ਹੈ। ਜਦੋਂ ਮੈਂ ਇਹ ਕਹਿੰਦਾ ਹਾਂ ਕਿ ਤਰਕਸ਼ੀਲ ਲਹਿਰ ਧਰਮ-ਨਿਰਪੱਖ ਲਹਿਰ ਹੈ ਤਾਂ ਧਰਮ-ਨਿਰਪੱਖਤਾ ਦੀ ਉਸਾਰੀ ਕਰਨ ਲਈ, ਧਰਮਾਂ ਦੇ ਪਿਛਾਖੜੀ ਪੱਖ ਨੂੰ ਉਜਾਗਰ ਕਰਨ ਲਈ ਜਿਹੜੀ ਤੁਸੀਂ ਲੋਕ-ਰਾਇ ਤਿਆਰ ਕਰਨੀ ਹੈ, ਅਜਿਹੇ ਅਮਲ ਦੌਰਾਨ ਇਹ ਸਰਕਾਰਾਂ ਜੋ ਸਿਰਫ ਕਾਗ਼ਜ਼ਾਂ ਵਿੱਚ ਹੀ ਆਪਣੇ ਆਪ ਨੂੰ ਧਰਮ-ਨਿਰਪੱਖ ਕਹਾਉਂਦੀਆਂ ਹਨ, ਅਮਲ ਵਿੱਚ ਨਹੀਂ, ਅਤੇ ਜਦੋਂ ਤੁਸੀਂ ਇਹਨਾਂ ਦਾ ਅਸਲੀ ਚਿਹਰਾ ਲੋਕਾਂ ਵਿੱਚ ਬੇਪੜਦ ਕਰੋਗੇ ਤਾਂ ਤੁਹਾਡੀ ਇਹਨਾਂ ਨਾਲ ਟੱਕਰ ਹੋਣੀ ਹੀ ਹੈ। ਹੁਕਮਰਾਨ ਪਾਰਟੀਆਂ ਥੇੜੀ ਕੀਤੇ ਤੁਹਾਨੂੰ ਅਜਿਹਾ ਕਰਨ ਦੀ ਇਜ਼ਾਜਤ ਨਹੀਂ ਦੇਣਗੀਆਂ। ਇਸ ਕਰਕੇ ਤੁਹਾਡੀ ਸੇਧ ਰਾਜਨੀਤੀ ਵੱਲ ਹੀ ਜਾਵੇਗੀ। ਜਦੋਂ ਤੁਸੀਂ ਗੁਰਦੁਆਰਿਆਂ ਦੇ ਗ੍ਰੰਥੀ ਜੋ ਤਵੀਤ ਦਿੰਦੇ ਹਨ, ਅਫੀਮਾਂ ਵੇਚਦੇ ਹਨ, ਹਿੰਦੂ ਪੁਜਾਰੀ ਮੰਦਰਾਂ ਵਿੱਚ ਵਹਿਮ-ਭਰਮ ਵੰਡਦੇ ਹਨ ਨੂੰ ਨੰਗਾ ਕਰੋਗੇ ਤਾਂ ਲੜਾਈ ਕਿਉਂ ਨਾ ਹੋਊ ?

? ਗਦਰ ਪਾਰਟੀ ਵੇਲੇ ਅੰਗਰੇਜ਼ਾਂ ਤੋਂ ਭਾਰਤ ਨੂੰ ਅਜ਼ਾਦ ਕਰਾਉਣ ਲਈ ਲੜਾਈ ਬਿਲਕੁਲ ਸਪਸ਼ਟ ਅਤੇ ਆਮ ਆਦਮੀ ਦੇ ਸੌਖੀ ਤਰ੍ਹਾਂ ਸਮਝ ਵਿੱਚ ਆ ਜਾਣ ਵਾਲੀ ਸੀ, ਪ੍ਰੰਤੂ ਅੱਜ ਭਾਰਤ ਨੂੰ ਬਹੁ-ਕੌਮੀ ਕਾਰਪੋਰੇਸ਼ਨਾਂ ਅਤੇ ਇੱਥੋਂ ਦੀਆਂ ਹਾਕਮ ਜਮਾਤਾਂ ਦੀ ਮਿਲੀ-ਭੁਗਤ ਨਾਲ ਜੋ ਖੁੰਗਲ ਕੀਤਾ ਜਾ ਰਿਹਾ ਹੈ, ਇਹ ਸਾਰਾ ਵਰਤਾਰਾ ਸਮਝਾਕੇ ਲੋਕਾਂ ਨੂੰ ਤਿਆਰ ਕਰਨਾ ਕੀ ਪਹਿਲਾਂ ਨਾਲੋਂ ਔਖਾ ਨਹੀਂ ਹੈ ?

- ਬਹੁ-ਕੌਮੀ ਕਾਰਪੋਰੇਸ਼ਨਾਂ ਏਥੇ ਆਉਣ ਜਾਂ ਕੋਈ ਹੋਰ



ਵਿਦੇਸ਼ੀ ਤਾਕਤ ਏਥੇ ਸਾਨੂੰ ਨੱਪਣ ਆਵੇ, ਸਾਨੂੰ ਉਹਨਾਂ ਖਿਲਾਫ ਧੜੱਲੇ ਨਾਲ ਅੱਗੇ ਆਕੇ ਲੜਨਾ ਚਾਹੀਦਾ ਹੈ। ਕਿਉਂਕਿ ਜੇ ਵਿਦੇਸ਼ੀ ਮਾਲ ਸਾਡੀ ਮੰਡੀ ਵਿੱਚ ਧੜਾ-ਧੜ ਆਉਂਦਾ ਰਿਹਾ ਤਾਂ ਸਾਡੀ ਆਪਣੀ ਸਨਅਤ ਤਬਾਹ ਹੋ ਜਾਵੇਗੀ। ਸਾਨੂੰ ਆਪਣੇ ਵਸੀਲਿਆਂ ਦੀ ਵੱਧ ਤੋਂ ਵੱਧ ਵਰਤੋਂ ਕਰਨ ਲਈ ਵਿਦੇਸ਼ੀ ਲੁੱਟ-ਖਸੁੱਟ ਨੂੰ ਨੰਗਾ ਕਰਨ ਲਈ ਸਾਮਰਾਜ ਦੇ ਲੁੱਟ ਦੇ ਨਵੇਂ ਢੰਗਾਂ ਬਾਰੇ ਲੋਕਾਂ ਨੂੰ ਸਮਝਾਉਣਾ ਹੀ ਪਵੇਗਾ। ਕੰਮ ਤਾਂ ਭਾਵੇਂ ਪਹਿਲਾਂ ਨਾਲੋਂ ਪੇਚੀਦਾ ਹੈ ਪਰ ਇਹ ਸਾਡੀ ਅਣਸਰਦੀ ਲੋੜ ਹੈ

? ਜਿਸ ਕੁਰਬਾਨੀ ਦੀ ਭਾਵਨਾ ਨਾਲ ਗਦਰ ਸੂਰਬੀਰ ਲੜੇ ਸਨ, ਉਹ ਗੱਲ ਨਾ ਰਹਿਕੇ ਅੱਜ ਖੜੋਤ ਦਾ ਆਲਮ ਕਿਉਂ ਹੈ ?

- ਬਹੁਤ ਔਖਾ ਸੁਆਲ ਨਹੀਂ ਹੈ। ਉਹਨਾਂ ਬੱਚਿਆਂ ਨੇ ਜਿੰਨਾਂ ਨੇ ਤੱਕ ਲਿਆ ਹੈ ਕਿ ਇਹ ਕਮਿਊਨਿਸਟ ਪਾਰਟੀਆਂ ਦੇ ਲੀਡਰ ਨਿਘਾਰ ਵੱਲ ਜਾ ਰਹੇ ਹਨ ਉਹ ਫਿਲਹਾਲ ਦਬ ਗਏ ਹਨ। ਪਰ ਕੀ ਨਕਸਲੀ ਯੋਧਿਆਂ ਵੱਲੋਂ ਕੀਤੀਆਂ ਕੁਰਬਾਨੀਆਂ ਪਿੱਛੇ ਕੁਰਬਾਨੀ ਦੀ ਭਾਵਨਾ ਨਹੀਂ ਸੀ ? ਉਸਤੋਂ ਪਿੱਛੋਂ ਜਿੰਨ੍ਹਾਂ ਨੇ ਖਾਲਿਸਤਾਨੀਆਂ ਦੀਆਂ ਗੋਲੀਆਂ ਖਾਧੀਆਂ ਉਹ ਵੀ ਕੁਰਬਾਨੀ ਦੀ ਭਾਵਨਾ ਹੀ ਸੀ। ਖੁਸ਼-ਹੈਸੀਅਤ ਮੋਰਚੇ ਦੌਰਾਨ ਲੋਕਾਂ ਇਸੇ ਭਾਵਨਾ ਅਧੀਨ ਹੀ ਕੁਰਬਾਨੀਆਂ ਕੀਤੀਆਂ ਹਨ। ਮੈਂ ਆਪਣੇ ਪੰਜਾਬ ਬਾਰੇ ਕਹਿ ਸਕਦਾ ਹਾਂ ਕਿ ਇਹ ਕੁਰਬਾਨੀ ਤੋਂ ਨਹੀਂ ਭੱਜਦੇ। ਪੰਜਾਬ ਬਾਰੇ ਗੱਲ ਕਰਦਿਆਂ ਮੈਂ ਕਿਸੇ ਹੋਰ ਸੂਬੇ ਦੇ ਲੋਕਾਂ ਖਿਲਾਫ ਨਹੀਂ ਬੋਲ ਰਿਹਾ। ਸਾਡੇ ਸੂਬੇ 'ਚ ਲੋਕਾਂ ਵਿੱਚ ਇਹ ਸਿਫਤ ਹੈ ਕਿ ਜਿਸ ਗੱਲ ਨੂੰ ਫੜ ਲੈਣ ਉਸਨੂੰ ਸਿਰੇ ਲਾਕੇ ਹੀ ਦਮ ਲੈਂਦੇ ਹਨ।

? ਅੱਜ ਦੇਸ਼ ਦੇ ਕੋਨੇ-ਕੋਨੇ 'ਚ ਧਾਰਮਿਕ ਜਨੂੰਨੀਆਂ ਵੱਲੋਂ ਜੋ ਫਿਰਕੂ ਦੰਗੇ ਕਰਵਾਏ ਜਾ ਰਹੇ ਹਨ ਇਹਨਾਂ ਨੂੰ ਕਿਵੇਂ ਅੰਗਦੇ ਹੋ ?

- ਅੱਜ ਦੇਸ਼ ਦੇ ਕੋਨੇ-ਕੋਨੇ 'ਚ ਉਠ ਰਹੀ ਫਿਰਕਾਪ੍ਰਸਤੀ ਦਾ ਮੁਕਾਬਲਾ ਤੁਹਾਨੂੰ ਕਰਨਾ ਹੀ ਪਵੇਗਾ ਕਿਉਂਕਿ ਅੱਜ ਸਾਨੂੰ ਮੁੱਖ ਖਤਰਾ ਹੀ ਫਿਰਕਾਪ੍ਰਸਤੀ ਤੋਂ ਹੈ ਅਤੇ ਇਸਦੀ ਜੰਮਣਹਾਰ ਸਰਮਾਏਦਾਰੀ ਹੈ। ਜੇਕਰ ਅੱਜ ਫਿਰਕਾਪ੍ਰਸਤੀ ਵਿਰੁੱਧ ਨਾ ਲੜਿਆ ਗਿਆ ਤਾਂ ਮੁਲਕ ਦੁਬਾਰਾ ਗੁਲਾਮ ਹੋ ਜਾਵੇਗਾ। ਇੰਨੀ-ਦਿਨੀਂ ਜੋ ਕੁੱਝ ਗੁਜਰਾਤ ਵਿੱਚ ਹੋਇਆ ਹੈ, ਕੀ ਕੋਈ ਇਨਸਾਨ ਇੰਨਾ ਨੀਚ ਕੰਮ ਕਰ ਸਕਦਾ ਹੈ ? ਇਸਦੇ ਖਿਲਾਫ ਡਟਵੀਂ ਲੜਾਈ ਦੇਣ ਦੀ ਲੋੜ ਹੈ। ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਇੱਥੇ ਕਦੇ ਹਿੰਦੂ ਰਾਜ, ਸਿੱਖ ਰਾਜ ਜਾਂ ਕਿਸੇ ਹੋਰ ਧਰਮ ਦਾ ਰਾਜ ਸਥਾਪਤ ਨਹੀਂ ਹੋ ਸਕਦਾ ਭਾਵੇਂ ਜਿੰਨਾ ਮਰਜ਼ੀ ਜ਼ੋਰ ਲਾ ਲੈਣ। ਸਾਡਾ ਨਾਹਰਾ ਸ਼ੋਸ਼ਲਿਸਟ ਰਾਜ ਦਾ ਹੈ, ਇੱਥੇ ਲੋਕਾਂ ਦਾ ਰਾਜ ਆਕੇ ਹੀ ਰਹਿਣਾ ਹੈ ਪ੍ਰੰਤੂ ਇਸ ਲਈ ਕੁਰਬਾਨੀਆਂ ਦੇਣੀਆਂ ਪੈਣੀਆਂ ਹਨ।

ਅੱਜ ਸਮੁੱਚਾ ਸਰਮਾਏਦਾਰੀ ਨਿਜ਼ਾਮ ਸੰਕਟ ਵਿੱਚ ਹੈ। ਅਮਰੀਕਾ ਵਰਗੇ ਅਮੀਰ ਮੁਲਕਾਂ ਦਾ ਵੀ ਦਿਵਾਲਾ ਨਿਕਲਿਆ ਪਿਆ ਹੈ। ਸਮਾਜਕ ਤਬਦੀਲੀ ਉਥੇ ਵੀ ਆਉਣੀ ਹੈ ਪਰ ਹਿੰਦੁਸਤਾਨ ਸਮੇਤ ਏਸ਼ੀਆ, ਅਫਰੀਕਾ ਅਤੇ ਲਾਤੀਨੀ ਮੁਲਕਾਂ ਦੇ ਲੋਕ ਅੱਜ ਇਨਕਲਾਬੀ ਤਬਦੀਲੀ ਲਈ ਜੂਝ ਰਹੇ ਹਨ ਜੋ ਆਉਣੀ ਅਟੱਲ ਹੈ ( ਮੈਂ ਇਕ ਕਿਤਾਬ ਮੂਲਵਾਦ ਬਾਰੇ ਸ਼ੁਰੂ ਕੀਤੀ ਹੈ ਜੋ ਜਲਦੀ ਹੀ ਪੂਰੀ ਹੋ ਜਾਵੇਗੀ )

? ਰੂਸ ਅਤੇ ਚੀਨ, ਸੰਸਾਰ ਪ੍ਰੋਲੇਤਾਰੀ ਦੇ ਦੋ ਚਾਨਣ-ਮੁਨਾਰੇ ਬਣਕੇ ਸਾਡੇ ਸਾਹਮਣੇ ਆਏ। ਇਹ ਦੋਵੇਂ ਗੜ੍ਹ ਢਹਿ-ਢੇਰੀ ਹੋ ਗਏ, ਇਸਦਾ ਕੀ ਕਾਰਨ ਹੈ।

- ਸਾਨੂੰ ਕਦੇ ਰੂਸ ਦਾ ਫਿਕਰ ਹੈ, ਕਦੇ ਚੀਨ ਦਾ ਫਿਕਰ ਹੈ, ਪਰ ਮੇਰਾ ਸੁਆਲ ਇਹ ਨਹੀਂ ਹੈ। ਮੇਰਾ ਸੁਆਲ ਹੈ ਕਿ ਸਾਡੇ ਦੇਸ਼ ਵਿੱਚ ਸ਼ੋਸ਼ਲਿਜ਼ਮ ਕਿਵੇਂ ਆਵੇ। ਰੂਸ ਅਤੇ ਚੀਨ ਨੇ ਸੰਸਾਰ ਇਨਕਲਾਬ ਨੂੰ ਪਿਛਾਂਹ ਸੁੱਟਿਆ ਹੈ, ਪਰ ਇਸਦਾ ਸਾਰੇ ਅਗਾਂਹਵਧੂ ਸੋਚ ਵਾਲਿਆਂ ਨੂੰ ਤਾਂ ਫਿਕਰ ਹੈ ਪਰ ਇਹਨਾਂ ਨੂੰ ਨਹੀਂ। ਇਹਨਾਂ ਦੇ ਜੋ ਚੰਦ ਚਾੜੇ ਹਨ ਉਹ ਚੰਗੇ ਨਹੀਂ ਹਨ। ਜਿੱਥੋਂ ਤੱਕ ਮੇਰਾ ਸੁਆਲ ਹੈ ਮੈਂ ਸ਼ੋਸ਼ਲਿਜ਼ਮ ਅਤੇ ਭਾਰਤੀ ਲੋਕਾਂ ਦੀ ਬਿਹਤਰੀ ਲਈ ਲੜਦਾ ਹਾਂ....। ਅਸੀਂ ਕੌਮਾਂਤਰੀ ਬਾਰੇ ਵੀ ਸੋਚਾਂਗੇ। ਪ੍ਰਮੁੱਖ ਤੌਰ 'ਤੇ ਮੈਂ ਭਾਰਤ ਤੇ ਹੀ ਕੇਂਦਰਤ ਹਾਂ।

? ਭਾਰਤ ਵਿੱਚ ਕਮਿਊਨਿਸਟ ਪਾਰਟੀ ਦੇ ਹੋਂਦ ਤੋਂ ਆਉਣ ਤੋਂ ਅੱਜ ਤੱਕ ਭਾਵ ਪੌਣੀ ਸਦੀ ਬੀਤਣ ਉਪਰੰਤ ਵੀ ਅਸੀਂ ਭਾਰਤੀ ਇਨਕਾਬ ਦੇ ਗੋਹੜੇ 'ਚੋਂ ਪੂਣੀ ਵੀ ਕਿਉਂ ਨਹੀਂ ਕੱਤ ਸਕੇ।

- ਹਿੰਦ ਕਮਿਊਨਿਸਟ ਪਾਰਟੀ ਦੀ ਲੀਡਰਸ਼ਿੱਪ ਮੱਧ-ਵਰਗੀ ਬੁੱਧੀਜੀਵੀਆਂ ਦੇ ਹੱਥ ਵਿੱਚ ਰਹੀ ਹੈ, ਜੋ ਹਿੰਦੁਸਤਾਨ ਦੇ ਮਜ਼ਦੂਰਾਂ-ਕਿਸਾਨਾਂ ਦੇ ਅਮਲੀ ਜੀਵਨ ਅਤੇ ਉਹਨਾਂ ਦੀਆਂ ਸਮੱਸਿਆਵਾਂ, ਜਮਾਤੀ ਵਿਰੋਧਾਂ ਨੂੰ ਸਹੀ ਤਰ੍ਹਾਂ ਸਮਝ ਹੀ ਨਹੀਂ ਸਕੀ ਅਤੇ ਅਮਲੀ ਜ਼ਿੰਦਗੀ ਵਿੱਚ ਉਹਨਾਂ ਨਾਲ ਇੱਕ-ਮਿੱਕ ਨਹੀਂ ਹੋ ਸਕੀ। ਸਗੋਂ ਇਹਨਾਂ ਦੀ ਧਾਰਨਾ ਇਹ ਸੀ ਕਿ ਕਮਿਊਨਿਸਟ ਫਲਾਸਫੀ ਨੂੰ ਬੁੱਧੀਜੀਵੀ ਹੀ ਸਮਝ ਸਕਦੇ ਹਨ, ਆਮ ਆਦਮੀ ਨਹੀਂ। ਬੱਸ ਸਮਝ ਦੇ ਇਸ ਹੀ ਪਾੜੇ ਨੇ ਸਾਡੀ ਲੀਡਰਸ਼ਿੱਪ ਨੂੰ ਲੋਕਾਂ ਦੇ ਨੇੜੇ ਨਹੀਂ ਆਉਣ ਦਿੱਤਾ।

ਮੈਂ ਤੁਹਾਨੂੰ ਲਹੌਰ ਦੇ ਕਿਲ੍ਹੇ (ਜੇਲ੍ਹ) ਦੀ ਇੱਕ ਘਟਨਾ ਸੁਣਾਉਂਦਾ ਹਾਂ। ਲਹੌਰ ਕਿਲੇ ਵਿੱਚ ਨਜ਼ਰਬੰਦੀ ਦੌਰਾਨ ਡਿਪਟੀ ਸੁਪਰਡੈਂਟ ਜੇਲ੍ਹ ਬੱਦਰੀ ਨਾਥ ਲੈਨਿਨ ਦੀ ਕਿਤਾਬ 'ਰਾਜ ਤੇ ਇਨਕਲਾਬ' ਲੈ ਕੇ ਮੇਰੇ ਕੋਲ ਆ ਗਿਆ। ਉਸਨੇ ਕਿਹਾ,"ਮੈਂ ਟੈਸਟ ਦੇਣਾ ਹੈ, ਜਿਸ ਤੋਂ ਪਿੱਛੋਂ ਮੇਰੀ ਤਰੱਕੀ ਹੋਣੀ ਹੈ। ਮੈਂ ਅੰਗਰੇਜ਼ੀ ਦੀ ਐਮ.ਏ. ਹਾਂ। ਇਹ ਕਿਤਾਬ ਮੇਰੀ ਸਮਝ 'ਚ ਨਹੀਂ ਆ ਰਹੀ, ਇਸ ਨੂੰ ਸਮਝਣ ਲਈ ਮੈਂ ਤੁਹਾਡੀ ਮੱਦਦ ਚਾਹੁੰਦਾ ਹਾਂ"। ਇਸਦੇ ਨਾਲ ਹੀ

ਉਹਨੇ ਇਹ ਵੀ ਸਵਾਲ ਕੀਤਾ ਕਿ ਤੂੰ ਜਿੰਨਾਂ ਪੰਜਾਬੀ ਪੜਿਆਂ ਨੂੰ ਅਰਜਨਟਾਈਨਾ ਤੋਂ ਮਾਸਕੋ ਲੈ ਕੇ ਗਿਆ ਸੀ ਉਹਨਾਂ ਨੂੰ ਇਸ ਕਿਤਾਬ ਦੀ ਕੀ ਸਮਝ ਲੱਗੀ ਹੋਵਗੀ ? ਮੈਂ ਹੱਸਕੇ ਉਸਨੂੰ ਕਿਹਾ," ਤੂੰ ਇਹ ਕਿਤਾਬ ਸਾਨੂੰ ਫੜਨ ਲਈ ਅਤੇ ਇਸ ਲੁਟੇਰੇ ਰਾਜ ਦੀ ਉਮਰ ਲੰਬੀ ਕਰਨ ਲਈ ਪੜ ਰਿਹਾ ਹੈਂ, ਤੇਰੀ ਅਮਲੀ ਜ਼ਿੰਦਗੀ ਦਾ ਇਸ ਕਿਤਾਬ ਨਾਲ ਕੋਈ ਮੇਲ ਨਹੀਂ, ਇਹ ਤੈਨੂੰ ਤਾਂ ਹੀ ਸਮਝ ਨਹੀਂ ਆ ਰਹੀ ਅਤੇ ਮੇਰੇ ਸਮੇਤ ਜਿੰਨ੍ਹਾਂ ਨੂੰ ਤੂੰ ਪੰਜਾਬੀ ਪੜ੍ਹੇ ਦੱਸਦਾ ਹੈਂ, ਇਹ ਕਿਤਾਬ ਅਤੇ ਉਹਨਾਂ ਦੀ ਅਮਲੀ ਜ਼ਿੰਦਗੀ ਇੱਕ-ਮਿੱਕ ਹਨ, ਉਹਨਾਂ ਨੂੰ ਇਹ ਤਦੇ ਹੀ ਸਮਝ ਵਿੱਚ ਆ ਜਾਂਦੀ ਹੈ। ਬਾਅਦ ਵਿੱਚ ਇਹੋ ਬਦਰੀ ਨਾਥ ਟੋਕੀਓ ਪਹੁੰਚਕੇ ਆਈ.ਐਨ.ਏ ਦੀਆਂ ਖਬਰਾਂ ਸਰਕਾਰ ਨੂੰ ਦਿੰਦਾ ਰਿਹਾ ਸੀ। ਬੱਸ ਇਹੋ ਹੀ ਜਮਾਤੀ ਪਾੜੇ ਦਾ ਅਸਰ ਸਾਡੀ ਮੱਧ-ਵਰਗੀ ਲੀਡਰਸ਼ਿੱਪ ਦੀ ਸਮਝ ਵਿੱਚ ਵੀ ਰੂਪਮਾਨ ਹੁੰਦਾ ਰਿਹਾ ਹੈ।

ਪਰ ਮੈਂ ਇਹ ਵੀ ਮੰਨਦਾ ਹਾਂ ਕਿ ਉਚੀਆਂ ਜਮਾਤਾਂ 'ਚੋਂ ਆਈ ਲੀਡਰਸ਼ਿੱਪ ਉਚ-ਦਰਜੇ ਦੀ ਬੁੱਧੀਜੀਵੀ ਸੀ, ਉਹਨਾਂ ਕੁਰਬਾਨੀਆਂ ਵੀ ਬਹੁਤ ਦਿੱਤੀਆਂ, ਝੰਵੇਂ ਨਹੀਂ, ਇਸ ਗੱਲ ਦੀ ਪ੍ਰਸੰਸਾ ਕਰਦਾ ਹਾਂ। ਪਰ ਫਲਾਸਫੀ ਨੂੰ ਸਮਝ ਨਹੀਂ ਸਕੇ ਇਹ ਘਾਟਾ ਰਿਹਾ, ਇਸਨੂੰ ਮੈਂ ਮਹਿਸੂਸ ਕਰਦਾ ਹਾਂ।

ਦੂਸਰੀ ਗੱਲ ਇਹ ਕਿ ਹਿੰਦੁਸਤਾਨ ਵਿੱਚ ਮਜ਼ਦੂਰ ਜਮਾਤ ਘੱਟ ਸੀ ਅਤੇ ਇਨਕਲਾਬ ਵਿੱਚ ਪ੍ਰੋਲੇਤਾਰੀ ਨੇ ਅਗਵਾਈ ਕਰਨੀ ਹੁੰਦੀ ਹੈ, ਇਹ ਘਾਟ ਵੀ ਰਹੀ।

ਤੀਸਰੀ ਗੱਲ ਇਹ ਵੀ ਹੈਗਾ ਕਿ ਬਾਜੇ-ਬਾਜੇ ਸੂਬੇ ਵਿੱਚ ਕਿਰਸਾਨੀ ਭਾਰੂ ਹੈ।

ਗੱਲ ਤਾਂ ਮੁਲਕ ਵਿੱਚ ਠੀਕ ਹਾਲਤਾਂ ਦਾ ਠੀਕ ਨਿਰਣਾ ਕਰਨ ਵਿੱਚ ਹੈ। ਸੁਆਲ ਤਾਂ ਇਹ ਵੀ ਹੈ ਕਿ ਜੇ ਸਿਰਫ ਮਜ਼ਦੂਰ ਜਮਾਤ ਨੇ ਹੀ ਅਗਵਾਈ ਕਰਨੀ ਹੁੰਦੀ ਤਾਂ ਕਿਸਾਨੀ ਪ੍ਰਧਾਨ ਚੀਨ ਤਾਂ ਹੱਥ ਤੇ ਹੱਥ ਰੱਖਕੇ ਬੈਠਾ ਰਹਿੰਦਾ ਕਿ ਏਥੇ ਮਜ਼ਦੂਰ ਜਮਾਤ ਹੈ ਨੀਂ। ਉਹਨਾਂ ਨੇ ਆਪਣੇ ਦੇਸ਼ ਦੀਆਂ ਜਮਾਤੀ ਵਿਰੋਧਤਾਈਆਂ ਦਾ ਠੀਕ ਨਿਰਣਾ ਕਰਕੇ, ਬੁੱਝਕੇ, ਇਨਕਲਾਬ ਲਿਆਂਦਾ ਅਤੇ ਜਿੱਥੋਂ ਤੱਕ ਹਿੰਦੁਸਤਾਨ ਦੀ ਗੱਲ ਹੈ ਮੈਂ ਸਮਝਦਾ ਹਾਂ ਕਿ ਸਾਡੀਆਂ ਪਾਰਟੀਆਂ ਤੇ ਗਰੁੱਪ ਜਿੰਨਾ ਸਮਾਂ ਆਪਸੀ ਬਹਿਸ-ਬਾਜ਼ੀ ਤੇ ਵਿਅਰਥ ਗਵਾ ਰਹੀਆਂ ਹਨ, ਜੇ ਉਨਾਂ ਸਮਾਂ ਲੋਕਾਂ ਨੂੰ ਤਿਆਰ ਕਰਨ 'ਤੇ ਲਗਾ ਦੇਣ ਤਾਂ ਸਿੱਟੇ ਬਹੁਤ ਸਾਰਥਕ ਨਿਕਲ ਸਕਦੇ ਹਨ। ਅਸੀਂ ਕਰਦੇ ਕੀ ਹਾਂ ? ਸਿਰਫ ਰਾਹਾਂ 'ਤੇ ਹੀ ਬਹਿਸ ਕਰੀ ਜਾਂਦੇ ਹਾਂ। ਅੱਜ ਸਮੇਂ ਦੀ ਮੁੱਖ ਲੋੜ ਲੋਕਾਂ ਨੂੰ ਇਹ ਸਿਸਟਮ ਦੇ ਖਿਲਾਫ ਤਿਆਰ ਕਰਨ ਦੀ ਹੈ। ਮੈਂ ਸਮਝਦਾ ਹਾਂ ਕਿ ਅੱਜ ਜਿਹੜੀਆਂ ਵੀ ਪਾਰਟੀਆਂ ਜਾਂ ਗਰੁੱਪ ਇੱਕ-ਦੂਜੇ ਨੂੰ ਸਿਧਾਂਤਕ ਪੱਖ ਤੋਂ ਨੇੜੇ ਸਮਝਦੀਆਂ ਹਨ, ਉਹਨਾਂ ਨੂੰ ਘੱਟੋ-ਘੱਟ ਸਾਂਝੇ ਪ੍ਰੋਗਰਾਮ ਅਧੀਨ ਸਾਂਝੀਆਂ ਕਾਰਵਾਈਆਂ ਵਾਸਤੇ ਅੱਗੇ ਆਉਣਾ ਚਾਹੀਦਾ ਹੈ। ਇੰਝ ਲੀਹ ਦਾ ਨਿਤਾਰਾ ਵੀ ਛੇਤੀ ਹੋ ਜਾਵੇਗਾ, ਕਾਡਰ ਵਿੱਚ ਸਾਂਝ ਵੀ ਵਧੇਗੀ ਅਤੇ ਸਾਡੀ ਸ਼ਕਤੀ ਦੀ ਮਜ਼ਬੂਤੀ ਵੀ ਹੋਵੇਗੀ।

? ਤੁਸੀਂ ਤਰਕਸ਼ੀਲ ਸੁਸਾਇਟੀ ਦੇ ਕੰਮ ਖੇਤਰ ਨੂੰ ਕੀ ਸਮਝਦੇ ਹੋ ?

\- ਸਾਡਾ ਮੁਲਕ ਵਹਿਮਾਂ-ਭਰਮਾਂ ਦਾ ਭਰਿਆ ਹੋਇਆ ਹੈ। ਇਹ ਵਹਿਮ-ਭਰਮ ਸਾਡੀ ਗੁਲਾਮੀ, ਪਛੜੇਪਨ ਦਾ ਇੱਕ ਕਾਰਨ ਵੀ ਹੈ। ਤੁਹਾਡੀ ਲਹਿਰ ਜੋ ਇਹਨਾਂ ਦੇ ਖਿਲਾਫ ਹੈ, ਇਹ ਮੇਰੇ ਮੁਲਕ ਦੀ ਤਰੱਕੀ ਵਿੱਚ ਇੱਕ ਅਹਿਮ ਸਥਾਨ ਰਖਦੀ ਹੈ ਅਤੇ ਇਹ ਚਾਰ-ਚੁਫੇਰੇ ਫੈਲਣੀ ਚਾਹੀਦੀ ਹੈ।

? ਆਪਣੇ ਕੀਮਤੀ ਤਜਰਬੇ ਦੇ ਆਧਾਰ 'ਤੇ ਸੁਸਾਇਟੀ ਨੂੰ ਕੋਈ ਸੁਝਾਅ ਦਿਓ।

\- ਮੈਂ ਧਰਮ ਦੇ ਠੇਕੇਦਾਰਾਂ ਨੂੰ ਜ਼ਰੂਰ ਕਹਿੰਦਾ ਹਾਂ ਕਿ ਇਹ ਲੋਕਾਂ ਵਿੱਚ ਧਾਰਮਿਕ ਵੰਡੀਆਂ ਪਾਕੇ, ਲੋਕਾਂ ਨੂੰ ਮਜ਼ਬੀ ਲੜਾਈ ਵਿੱਚ ਨਾ ਉਲਝਾਉਣ। ਜੇ ਉਹ ਉਲਝਾਉਣਗੇ ਤਾਂ ਅਸੀਂ ਉਹਨਾਂ ਦਾ ਵਿਰੋਧ ਜ਼ਰੂਰ ਕਰਾਂਗੇ। ਮਜ਼ਬ ਦਾ ਰਾਜਨੀਤੀ ਵਿੱਚ ਕੋਈ ਦਖਲ ਨਹੀਂ ਹੋਣਾ ਚਾਹੀਦਾ। ਮਜ਼ਬ ਤੁਹਾਡਾ ਆਪਣਾ ਅਕੀਦਾ ਹੈ। ਜਿਸ ਅਕੀਦੇ ਨੂੰ ਤੁਸੀਂ ਮੰਨਦੇ ਹੋ, ਮੰਨੀ ਜਾਓ। ਮਜ਼ਬ ਨੂੰ ਮੰਨਣ ਵਾਲਾ ਵੀ ਸੈਕੂਲਰ ਹੋ ਸਕਦਾ ਹੈ ਜਿਹੜਾ ਇਹ ਤਸਲੀਮ ਕਰੇ ਕਿ ਮੈਂ ਮਜ਼ਬ ਦੀਆਂ ਸਿਰਫ ਚੰਗੀਆਂ ਗੱਲਾਂ 'ਤੇ ਹੀ ਅਮਲ ਕਰਾਂਗਾ। ਮੈਂ ਇਹ ਫਿਰ ਕਹਿੰਦਾ ਹਾਂ ਕਿ ਧਰਮ 'ਤੇ ਰਾਜਨੀਤੀ ਇੱਕ ਨਹੀਂ ਹੋਣੀ ਚਾਹੀਦੀ। ਜਿਹੜੇ ਰਾਜਨੀਤਿਕ ਲੋਕ ਧਰਮ ਤੇ ਰਾਜਨੀਤੀ ਨੂੰ ਇਕੱਠਾ ਚਲਾਉਣਗੇ ਜਾਂ ਇੱਕ ਕਰਕੇ ਦੇਖਣਗੇ, ਉਹ ਲਾਜ਼ਮੀ ਤੌਰ 'ਤੇ ਧਰਮ ਨਿਰਪੱਖ ਨਹੀਂ ਹੋ ਸਕਦੇ। ਮਿਸਾਲ ਵਜੋਂ ਅਕਾਲੀਆਂ ਨੇ ਧਰਮ ਅਤੇ ਰਾਜਨੀਤੀ ਨੂੰ ਇਕ ਕਰਨ ਦੀ ਗੱਲ ਕੀਤੀ ਸੀ ਅਤੇ ਉਹਨਾ ਦਾ ਜੋ ਹਸ਼ਰ ਹੋਇਆ, ਉਹ ਸਭ ਦੇ ਸਾਹਮਣੇ ਹੈ।

ਹਿੰਦੂ ਧਰਮ ਕਹਿੰਦਾ ਹੈ, ਅਹਿੰਸਾ-ਪਰਮੋ-ਧਰਮਾ ਹੈ। ਇਹਨਾਂ ਦੇ ਧਰਮ ਵਿੱਚ ਜੀਵ-ਹੱਤਿਆ ਗੁਨਾਹ ਹੈ। ਪਰ ਜਦੋਂ ਇਹਨਾਂ ਨੇ ਧਰਮ ਨੂੰ ਕੁਰਸੀ ਲਈ ਵਰਤਿਆ ਤਾਂ ਬੇ-ਗੁਨਾਹਾਂ ਨੂੰ ਛੁਰੇ ਚਲਾਕੇ ਮਾਰਿਆ। ਅਸੀਂ ਇਹੋ ਜਿਹੇ ਧਰਮਾਂ ਦੇ ਖਿਲਾਫ ਹਾਂ। ਇਹਨਾਂ ਦੇ ਅਮਲ ਨੇ ਇਹਨਾਂ ਦਾ ਅਹਿੰਸਾ ਦਾ ਮਖੌਟਾ ਲੀਰੋ-ਲੀਰ ਵੀ ਕੀਤਾ ਹੈ।

ਅਕਾਲੀ ਪਾਰਟੀ ਨੇ ਲਾਜ਼ਮੀ ਕੀਤਾ ਸੀ ਕਿ ਵਜ਼ੀਰ ਅੰਮ੍ਰਿਤਧਾਰੀ ਹੋਣ। ਸਿੱਖੀ ਦੇ ਤਿੰਨ ਅਸੂਲ ਹਨ - ਕਿਰਤ ਕਰਨੀ, ਵੰਡ ਛਕਣਾ, ਨਾਮ ਜਪਣਾ। ਪਰ ਕੀ ਇਸ ਪਾਰਟੀ ਦੇ ਵਜ਼ੀਰਾਂ ਨੇ ਅੰਮ੍ਰਿਤ ਛਕਕੇ ਇਹਨਾਂ ਅਸੂਲਾਂ ਦੀ ਪਾਲਣਾ ਕੀਤੀ ? ਆਹ ਕਰੋੜਾਂ ਰੁਪਿਆਂ ਦੀ ਜਾਇਦਾਦ ਦੇ ਘੁਟਾਲੇ ਕੀ ਕਿਰਤ ਕਰਕੇ ਬਣੇ ਹਨ ? ਸ੍ਰ. ਬਹਾਦਰ ਅਰੂੜ ਸਿੰਘ ਤੇ ਗੱਜਣ ਸਿੰਘ ਉਸ ਸਮੇਂ ਗੋਰਮਿੰਟ ਟਰਸਟ ਸਿੱਖਾਂ ਦੇ ਕਰਤਾ-ਧਰਤਾ ਸਨ, ਉਨ੍ਹਾਂ ਨੇ ਗਦਰੀਆਂ ਖਿਲਾਫ ਹੁਕਮਨਾਮਾ ਜਾਰੀ ਕਰਵਾ ਦਿੱਤਾ ਸੀ ਕਿ ਇਹ ਸਿੱਖ ਨਹੀਂ ਹਨ, ਇਨ੍ਹਾਂ ਨੂੰ ਕੋਈ ਮੂੰਹ ਨਾ ਲਾਵੇ। ਪਿੰਡ 'ਚ ਜ਼ੈਲਦਾਰਾਂ ਦੀ ਅਗਵਾਈ 'ਚ ਕਮੇਟੀਆਂ ਬਣਾਈਆਂ ਗਈਆਂ ਜਿੰਨਾਂ ਦਾ ਕੰਮ ਗਦਰੀਆਂ ਦੀਆਂ ਸਰਗਰਮੀਆਂ ਦੀ ਇਤਲਾਹ ਪੁਲਸ ਨੂੰ ਦੇਕੇ ਉਨ੍ਹਾਂ ਨੂੰ ਫੜਾਉਣਾ ਸੀ। ਇਹ ਕਮੇਟੀਆਂ ਗਦਰੀਆਂ ਵਿਰੁੱਧ ਚਲਾਏ ਜਾਂਦੇ ਮੁਕੱਦਮਿਆਂ 'ਚ ਗਵਾਹ ਮੁਹੱਈਆ ਕਰਦੀਆਂ ਸੀ। ਇਨ੍ਹਾਂ ਨੇ ਪਿੰਡਾਂ ਤੇ ਸ਼ਹਿਰਾਂ 'ਚ ਪ੍ਰਚਾਰ ਕੀਤਾ ਕਿ ਗਦਰੀ ਡਾਕੂ ਹਨ, ਮਫ਼ਰੂਰ ਹਨ ਤੇ ਭਗੌੜੇ ਹਨ। ਹਕੂਮਤ ਦੇ ਤਸ਼ੱਦਦ ਹੇਠ ਅਤੇ ਦੇਸੀ ਗਦਾਰਾਂ ਤੇ ਮੁਖ਼ਬਰਾਂ ਦੇ ਜਮਘਟੇ 'ਚ ਗਦਰੀਆਂ ਨੇ ਦੇਸ਼ ਦੀ ਅਜ਼ਾਦੀ ਦੀ ਜੰਗ ਲੜੀ ਸੀ।

ਮੇਰੇ ਕਹਿਣ ਦਾ ਤੱਤ ਇਹ ਹੈ ਕਿ ਇਹਨਾਂ ਧਰਮਾਂ ਦਾ ਵਿਰੋਧ ਇਹਨਾਂ ਧਰਮਾਂ ਦੀ ਫਲਾਸਫੀ ਤੇ ਖੜਕੇ ਹੀ ਕੀਤਾ ਜਾਵੇ। ਹਿੰਦੂ ਫਲਾਸਫੀ ਮੁਤਾਬਕ ਕੰਜਕ ਦੀ ਪੂਜਾ ਕੀਤੀ ਜਾਂਦੀ ਹੈ। ਪਰ ਫਿਰਕੂ ਦੰਗਿਆਂ ਵਿੱਚ ਇਹਨਾਂ ਨੇ ਕਿੰਨੀਆਂ ਕੰਜਕਾਂ ਦੀ ਆਬਰੂ ਨੂੰ ਰੋਲਿਆ ਹੈ, ਕੀ ਇਹ ਹਿੰਦੂ ਫਲਾਸਫੀ ਦੇ ਅਨੁਸਾਰ ਸੀ ? ਦਰੋਪਦੀ ਦੇ ਚੀਰ ਹਰਨ ਨੂੰ ਹਿੰਦੂ ਫਲਾਸਫੀ ਵਾਲੇ ਪੂਰਾ ਜ਼ੋਰ ਲਾਕੇ ਨਿੰਦਦੇ ਹਨ ਪਰ ਹਿੰਦੂ ਧਰਮ ਦੇ ਪੈਰੋਕਾਰਾਂ ਨੇ ਫਿਰਕੂ ਦੰਗਿਆਂ ਦੌਰਾਨ ਕਿੰਨੀਆਂ ਦਰੋਪਦੀਆਂ ਦੇ ਚੀਰ ਹਰਨ ਕਰਕੇ ਅਤੇ ਉਹਨਾਂ ਨਾਲ ਸਮੂਹਿਕ ਬਲਾਤਕਾਰ ਕਰਕੇ ਕਿਸ ਹਿੰਦੂ ਫਲਾਸਫੀ ਦੀ ਸੇਵਾ ਕੀਤੀ ਹੈ ?

? ਕੋਈ ਹੋਰ ਸੰਦੇਸ਼।

\- ਲੋਕਾਂ ਦਾ ਛੋਟੇ ਤੋਂ ਛੋਟਾ ਮਸਲਾ ਵੀ ਜੇਕਰ ਉਠਦਾ ਹੈ ਤਾਂ ਉਸ ਵਿੱਚ ਵੀਹਰ ਕੇ ਵੜ ਜਾਓ। ਇਸ ਲੁੱਟ ਦੇ ਖਿਲਾਫ ਲੜੋ, ਤੁਸੀਂ ਇਹ ਪਰਵਾਹ ਨਾ ਕਰੋ ਕਿ ਤੁਹਾਨੂੰ ਕੋਈ ਬੁਲਾਉਂਦਾ ਹੈ ਜਾਂ ਨਹੀਂ। ਅੱਜ ਵੀ ਤੁਹਾਡੇ ਵਿੱਚ ਡੈਡੀਕੇਟਡ ਵਰਕਰ ਹੈਗੇ, ਨੌਜਵਾਨ ਹੈਗੇ, ਸਮਾਂ ਆਉਣ 'ਤੇ ਜ਼ਰੂਰ ਉਠਣਗੇ, ਨਿੱਤਰਣਗੇ।

ਸਾਧਾਂ ਵਿੱਚੋਂ ਪਹਿਲਾਂ ਲਬਰਗੱਚਿਆਂ ਨੂੰ ਲਓ, ਬਹੁਤੇ ਰਸੂਖ ਵਾਲਿਆਂ ਨੂੰ ਅਜੇ ਨਾ ਛੇੜੋ। ਅਗਾਂਹਵਧੂ ਲਹਿਰ ਨੂੰ ਸ਼ੋਸ਼ਲਿਸਟ ਲਹਿਰ ਨੂੰ ਤੁਹਾਡੀ ਵੱਡੀ ਦੇਣ ਹੈ। ਤੁਹਾਡਾ ਕਿਰਦਾਰ ਚੰਗਾ ਹੈ, ਮੈਂ ਇੱਛਾ ਕਰਦਾ ਹਾਂ ਕਿ ਵਧੋ-ਫੁੱਲੋ।

ਕਵਿਤਾ:

# ਸੌਂ ਜਾ ਵੇ ਪੁੱਤਾ

ਲਾਭ ਜੋਬਨ

ਮਾਂ-ਪਿਓ ਸਾਨੂੰ ਨਿੱਕੇ ਹੁੰਦਿਆਂ ਆਖ ਡਰਾਇਆ,
ਸੌਂ ਜਾ ਵੇ ਪੁੱਤਾ, ਸੌਂ ਜਾ ਨਹੀਂ ਤੇ ਮਾਊਂ ਆਇਆ।
ਕੰਮ ਦੇ ਲਾਲਚ ਲੱਗ ਕੇ, ਨਾ ਮਾਂ ਦੁੱਧ ਚੁੰਘਾਇਆ,
ਮੂੰਹ ਤੇ ਮਾਰ ਕੇ ਥੱਪੜ, ਕਹਿੰਦੀ ਜੋਗੀ ਆਇਆ।
ਸਾਲ ਕਈ ਜਦ ਗੁਜਰੇ, ਥੋੜੀ ਸਮਝ ਸੀ ਆਈ,
ਅੰਦਰਲੇ ਘਰ ਸੀ ਆਪਣੇ, ਕਹਿੰਦੇ ਭੂਤ ਪਰਾਈ।
ਅਸਾਂ ਤਾਂ ਪੁੱਤ ਉਥੋਂ, ਮਸਾਂ ਜਾਨ ਬਚਾਈ,
ਬਾਹਰਲੇ ਘਰ ਵਿੱਚ ਆਕੇ, ਕੱਚੀ ਕੁੱਲੀ ਪਾਈ।
ਪਿਓ-ਦਾਦੇ ਦੀ ਖੂਹ ਵਿੱਚ, ਗਈ ਨੇਕ ਕਮਾਈ,
ਮਾਂ ਨੇ ਸੁਣੀ-ਸੁਣਾਈ ਗੱਲ ਨੂੰ ਜੋੜ ਸੁਣਾਈ।
ਬਾਹਰਲੇ ਘਰ ਵੀ ਆ ਕੇ ਭੂਤਾਂ ਡੇਰਾ ਲਾਇਆ,
ਘਰ ਦੇ ਬੰਦਿਆਂ, ਪਸ਼ੂਆਂ ਦੇ ਵਿੱਚ ਖੌਰੂ ਪਾਇਆ।
ਰਾਤ ਨੂੰ ਡਲਿਆਂ ਲੱਗ ਜਾਂਦੀ ਸੀ ਢੇਰੀ ਭਾਰੀ,
ਰੱਬ ਨੇ ਲਿਖਤੀ ਲੋਕੋ, ਸਾਡੀ ਕਿਸਮਤ ਮਾੜੀ।
ਸੁਣ ਕੇ ਮਾਂ ਦੀਆਂ ਗੱਲਾਂ, ਦਿਲ ਕੰਬਣ ਲੱਗਾ,
ਇੱਕ ਮਹੀਨੇ ਵਿੱਚ ਹੋ ਗਿਆ, ਮੈਂ ਸੀ ਬੱਗਾ।
ਵਿੱਚੋ-ਵਿੱਚ ਹੀ ਮੈਨੂੰ, ਰੋਗ ਤਾਂ ਜਾਵੇ ਖਾਈ,
ਸੁਪਨੇ ਦੇ ਵਿੱਚ ਆਣਕੇ, ਦਾਦੀ ਨੌਣ ਦਬਾਈ।
ਚੇਲੇ ਨਾਲ ਤਵੀਤਾਂ, ਸਾਡੇ ਘਰ ਵਿੱਚ ਆਏ,
ਮੱਲੋ-ਮੱਲੀ ਹੀ ਮੇਰੇ ਉਨ੍ਹਾਂ, ਗਲ ਵਿੱਚ ਪਾਏ।
ਰੋਗ ਦੇ ਜ਼ਿੰਮੇਵਾਰ ਸੀ, ਮੇਰੇ ਅਨਪੜ੍ਹ ਮਾਪੇ,
ਡਾਕਟਰ ਨੂੰ ਤਾਂ ਰੋਗ, ਇਹ ਮਾਮੂਲੀ ਜਾਪੇ।
ਖਾ ਦਵਾਈ ਦਿਨਾਂ ਵਿੱਚ ਤੰਦਰੁਸਤੀ ਆਈ,
'ਲਾਭ' ਨੇ ਭੂਤ-ਪ੍ਰੇਤਾਂ ਦੀ ਗੱਲ ਮਨੋਂ ਭੁਲਾਈ।

---

ਮਿੰਨੀ-ਕਹਾਣੀ: **ਚੋਲਾ**

ਡਾ.ਅਮਨ ਭਾਰਤੀ

ਰਾਮ ਅੱਜ ਬੜਾ ਖੁਸ਼ ਸੀ। ਕਿਉਂਕਿ ਉਹ ਕਿੰਨੇ ਹੀ ਚਿਰਾਂ ਤੋਂ ਸੁੱਖੀ ਹੋਈ ਸੁੱਖ ਪੂਰੀ ਕਰਨ ਜਾ ਰਿਹਾ ਸੀ। ਆਪਣੀ ਛੋਟੀ ਬੇਟੀ ਰੀਨਾ ਨਾਲ ਉਹ ਬਜ਼ਾਰ ਗਿਆ। ਮਹਾਂਮਾਈ ਦਾ ਚੋਲਾ, ਲਲੇਰ, ਪਾਨ-ਸੁਪਾਰੀਆਂ ਤੇ ਕਿੰਨਾਂ ਹੀ ਕੁੱਝ ਹੋਰ ਉਸਨੇ ਖਰੀਦਿਆ

ਰੀਨਾ ਨੇ ਪਿਤਾ ਨੂੰ ਖੁਸ਼ ਮੂਡ 'ਚ ਦੇਖਕੇ ਕਿਹਾ, ਪਾਪਾ ਮੈਨੂੰ ਵੀ ਫ਼ਰਾਕ ਲੈ ਦਿਓ ਨਾ...ਚੁੱਪ। ਸ਼ਗਨਾਂ ਦੇ ਕੰਮ 'ਚ ਨਹੀਂ ਬੋਲੀਦਾ। ਰਾਮ ਗੁੱਸੇ ਵਿੱਚ ਬੋਲਿਆ ਸੀ।

"ਪਾਪਾ ਮਾਤਾ ਦਾ ਚੋਲਾ ਤਾਂ ਪੰਜ ਸੌ ਰੁਪਏ ਦਾ, ਮੇਰੀ ਫ਼ਰਾਕ ਤਾਂ ਪੰਜਾਹ-ਸੱਠ ਰੁਪਏ ਦੀ....।"

ਬਹੁਤੀ ਜ਼ਬਾਨ ਲੜਾਉਣੀ ਏਂ... ਕਹਿੰਦੇ ਹੋਏ ਰਾਮ ਦਾ ਤਾ...ਅ...ੜ ਕਰਦਾ ਥੱਪੜ ਰੀਨਾ ਦੇ ਚਿਹਰੇ ਤੇ ਵੱਜਾ।

# - ਡੇਰਾਵਾਦ ਅਤੇ ਉਸਦਾ ਸਿਆਸੀਕਰਨ -

ਬਲਵਿੰਦਰ ਬਰਨਾਲਾ

ਭਾਰਤ ਦੇਸ਼ ਇੱਕ ਅਜਿਹਾ ਦੇਸ਼ ਹੈ ਜਿੱਥੇ ਦੁਨੀਆਂ ਦੇ ਸਭ ਦੇਸ਼ਾਂ ਤੋਂ ਵਧੇਰੇ ਧਰਮਾਂ ਦੀ ਗਿਣਤੀ ਪਾਈ ਜਾਂਦੀ ਹੈ। ਹਿੰਦੂ ਧਰਮ ਦਾ ਗਲਬਾ ਇੱਥੇ ਹਮੇਸ਼ਾ ਹੀ ਵਧੇਰੇ ਰਿਹਾ ਹੈ। ਭਾਵੇਂ ਇਹ ਵਿਚਾਰ ਦਿੱਤਾ ਜਾਂਦਾ ਹੈ ਕਿ ਹਰੇਕ ਧਰਮ ਦੀ ਸ਼ੁਰੂਆਤ ਪਹਿਲਾਂ ਕਿਸੇ ਠੋਸ ਹਕੀਕਤ ਅਤੇ ਸਮਾਜਿਕ ਹਾਲਤਾਂ ਦੇ ਸੰਦਰਭ ਵਿੱਚ ਕਿਸੇ ਪ੍ਰਭਾਵਤ ਵਿਚਾਰ ਤੇ ਅਧਾਰਤ ਹੁੰਦੀ ਹੈ। ਬਾਅਦ ਵਿੱਚ ਇਸ ਦੁਆਲੇ ਕੱਟੜਤਾ ਅਤੇ ਰੂੜੀਵਾਦੀ ਅੰਸ਼ ਬਰਕਰਾਰ ਹੋ ਜਾਂਦੇ ਹਨ। ਵਿਚਾਰ ਹਮੇਸ਼ਾ ਬਦਲਦੇ ਅਤੇ ਸੁਧਰਦੇ ਰਹਿੰਦੇ ਹਨ। ਧਰਮ ਦਾ ਅਧਾਰ ਬਣਿਆ ਵਿਚਾਰ ਰੂੜੀਵਾਦ ਅਤੇ ਭਰਮੀਂ ਖੜੋਤ ਦਾ ਸ਼ਿਕਾਰ ਹੋ ਜਾਂਦਾ ਹੈ। ਇਹੋ ਕਾਰਨ ਕਿ ਹਿੰਦੂ ਮੱਤ 'ਚ ਸਮੇਂ ਸਮੇਂ ਤੇ ਆਪਣੀਆਂ ਕੁਰੀਤੀਆਂ ਕਾਰਨ, ਸਮਕਾਲੀ ਸੁਧਾਰਕਾਂ ਵੱਲੋਂ ਨਵੇਂ ਨਵੇਂ ਖਿਆਲ ਅਤੇ ਸੁਧਾਰ ਲਿਆਉਣ ਲਈ ਨਵੇਂ ਵਿਚਾਰਾਂ ਅਤੇ ਧਾਰਨਾਵਾਂ ਨੂੰ ਜਨਮ ਦਿੱਤਾ ਜਾਂਦਾ ਰਿਹਾ ਹੈ। ਬੋਧੀ, ਜੈਨੀ, ਸਿੱਖ ਮੱਤ ਆਦਿ ਅਸਲੋਂ ਇਹਨਾਂ ਕੁਰੀਤੀਆਂ ਖਿਲਾਫ ਕੁਝ ਨਵੇਂ ਵਿਚਾਰਾਂ ਨੂੰ ਲੈਕੇ ਹੋਂਦ ਵਿੱਚ ਆਏ, ਭਾਵੇਂ ਇਹਨਾਂ ਦਾ ਦਾਇਰਾ ਅਧਿਆਤਮਕ ਸੋਚ ਦੁਆਲੇ ਹੀ ਕੇਂਦਰਤ ਹੁੰਦਾ ਰਿਹਾ। ਸਮੇਂ ਦੇ ਵਹਾਅ ਨਾਲ ਇਹ ਵੀ ਆਪਣੀ ਨਵੀਨਤਾ ਅਤੇ ਸਮਾਜ ਸੁਧਾਰਕ ਪੱਖ ਗੁਆ ਬੈਠੇ ਅਤੇ ਬ੍ਰਾਹਮਣਵਾਦ ਵਾਂਗ ਇਹ ਵੀ ਪੂਜਾ ਪ੍ਰਸਤੀ ਅਤੇ ਕਰਮ ਕਾਂਡ ਦੇ ਸ਼ਿਕਾਰ ਹੋ ਗਏ। ਕੱਟੜਤਾ ਦੇ ਗੰਭੀਰ ਅੰਸ਼ ਇਹਨਾਂ ਵਿੱਚ ਵੀ ਹੋਰ ਧਰਮਾਂ ਵਾਂਗ ਸ਼ਾਮਲ ਹੋ ਗਏ।

ਸ਼ਖਸ਼ੀ ਪੂਜਾ ਲੱਗਭੱਗ ਸਾਰੇ ਧਰਮਾਂ ਵਿੱਚ ਅਧਾਰ ਬਣੀ ਰਹੀ ਹੈ। ਅਗਿਆਨਤਾ ਬੱਸ ਇਹਨਾਂ ਸਭ ਧਰਮਾਂ ਦੇ ਲੋਕ, ਇਹਨਾਂ ਦੇ ਮੁਖ ਪ੍ਰਚਾਰਕਾਂ ਨੂੰ ਕਿਸੇ ਕਰਾਮਾਤੀ ਦੈਵੀ ਸ਼ਕਤੀ ਦੇ ਸਰਬਸੰਪੰਨ-ਗਿਆਤਾ ਸਮਝਦਿਆਂ ਰੱਬ ਦੇ ਭੇਜੇ ਬੰਦੇ ਦਾ ਦਰਜਾ ਪ੍ਰਧਾਨ ਕਰਕੇ, ਦੇਹਧਾਰੀਆਂ ਦੀ ਪੂਜਾ ਕਰਨ ਲਗ ਜਾਂਦੇ ਹਨ। ਬੁੱਧ ਮਤ ਦਾ ਮੋਢੀ ਮਹਾਤਮਾਂ ਬੁੱਧ ਕਿਸੇ ਰੱਬੀ ਹੋਂਦ ਤੋਂ ਮੁਨਕਰ ਰਹਿਆ ਪ੍ਰੰਤੂ ਆਤਮਾ ਵਿੱਚ ਵਿਸ਼ਵਾਸ਼ ਕਰਦਾ ਰਿਹਾ। ਬੁਤਪ੍ਰਸਤੀ ਅਤੇ ਸ਼ਖਸ਼ੀ ਪੂਜਾ ਇਸਦੇ ਸ਼ੁਰੂਆਤੀ ਦੌਰ ਵਿੱਚ ਨਹੀਂ ਸੀ। ਅਖੀਰ ਹੁਣ ਬਕਾਇਦਾ ਬੋਧੀਆਂ ਦਾ ਇੱਕ ਫਿਰਕਾ ਮਹਾਤਮਾਂ ਬੁੱਧ ਦੇ ਬੁੱਤਾਂ ਦੀ ਪੂਜਾ ਕਰਦਾ ਹੈ। ਡੇਰਾਵਾਦ ਦੀ ਪ੍ਰੰਪਰਾ ਵੀ ਇਹਨਾਂ ਵਿੱਚ ਦੂਸਰੇ ਧਰਮਾਂ ਵਾਂਗ ਸ਼ੁਰੂ ਹੋ ਗਈ।

ਹਿੰਦੂ ਮਤ ਜਿਹੜਾ ਮੁਢ ਤੋਂ ਹੀ ਸੁਆਮੀਆਂ, ਸ਼ੰਕਰਚਾਰੀਆਂ, ਸਾਧਾਂ, ਮਹੰਤਾਂ ਦੀ ਸ਼ਖਸ਼ੀ ਪੂਜਾ ਦੁਆਲੇ ਹੀ ਘੁੰਮਦਾ ਹੈ, ਵਿੱਚ ਡੇਰਾਵਾਦ ਮੁੱਢ ਤੋਂ ਪਾਇਆ ਜਾਂਦਾ ਹੈ। ਸਾਧੂਆਂ ਦੇ ਵੱਖ ਵੱਖ ਅਖਾੜੇ ਵਖਰੀ ਵਖਰੀ ਵੰਨਗੀ ਦੇ ਡੇਰਿਆਂ ਦੀ ਪ੍ਰਤੀਨਿਧਤਾ ਕਰਦੇ ਹਨ। ਇਸ ਪਰੰਪਰਾ ਦਾ ਭਾਰਤ ਦੇ ਦੂਸਰੇ ਧਰਮਾਂ ਵਿੱਚ ਪਨਪਨਾ ਸੁਤੇਸਿੱਧ ਵਰਤਾਰਾ ਰਿਹਾ ਹੈ।

ਸਿੱਖ ਮਤ ਨੂੰ ਨਵੀਨ ਮਤ ਵਜੋਂ ਲਿਆ ਜਾਂਦਾ ਹੈ। ਸਿੱਖ ਮਤ ਦੀ ਧਾਰਨਾ ਦਾ ਮੋਢੀ ਬਾਬਾ ਗੁਰੂ ਨਾਨਕ ਇੱਕ ਗਤੀਸ਼ੀਲ, ਸੁਧਾਰਵਾਦੀ, ਵਿਕਾਸਵਾਦੀ ਅਤੇ ਤਰਕਵਾਦੀ ਸੋਚ ਦਾ ਧਾਰਨੀ ਸੀ। ਉਹਨਾਂ ਵਲੋਂ ਹਿੰਦੂ ਮਤ ਅੰਦਰ ਸਤੀ ਦੀ ਰਸਮ ਅਤੇ ਇਸਤਰੀ ਦੇ ਭੰਡਣ ਦਾ ਸਖਤ ਵਿਰੋਧ ਕੀਤਾ ਗਿਆ। ਸਮੇਂ ਦੇ ਰਾਜਿਆਂ ਖਿਲਾਫ ਉਸਨੇ ਉਹਨਾਂ ਦੇ ਭਰਿਸ਼ਟ ਚਿਹਰਿਆਂ ਅਤੇ ਉਹਨਾਂ ਦੇ ਮੁਕਦਮਾਂ (ਅਹਿਲਕਾਰਾਂ) ਦੇ ਕੁਕਰਮਾਂ ਨੂੰ ਬਾਦਲੀਲ ਨੰਗਾ ਕੀਤਾ। ਉਹਨਾਂ ਵਿਗਿਆਨਕ ਲੀਹਾਂ 'ਤੇ ਉਸਾਰਿਆ, ਵਹਿਮਾਂ ਅਤੇ ਭਰਮਾਂ ਤੋਂ ਮੁਕਤ ਸਮਾਜ ਉਸਾਰਨ ਦਾ ਹਰ ਯਤਨ ਕੀਤਾ। ਉਸ ਵੱਲੋਂ ਰਾਜਕੀ ਸ਼ਕਤੀਆਂ ਦੇ ਲੋਕ-ਦੋਖੀਹ ਕੰਮਾਂ ਖਿਲਾਫ ਸ਼ਾਂਤ-ਮਈ ਅੰਦੋਲਨਾਂ ਦੀ ਮੁਹਿੰਮ ਵਿਢੀ ਰੱਖੀ। ਇਹ ਸ਼ਾਤਮਈ ਮੁਹਿੰਮ ਗੁਰੂ ਗੋਬਿੰਦ ਸਿੰਘ ਤੱਕ ਪੁਰਜਦਿਆਂ ਪੂਰਨ ਹਥਿਆਰਬੰਦ ਸੰਘਰਸ਼ ਵਿਚ ਬਦਲ ਗਈ। ਉਸ ਵੱਲੋਂ ਮਸੰਦਾਂ ਦਾ ਸਾੜਨਾ ਡੇਰਾਵਾਦ ਵਿਰੋਧੀ ਮੁਹਿੰਮ ਸੀ। ਸਿੱਖ ਮਤ ਅੰਦਰ ਸ਼ਖਸ਼ੀ ਪੂਜਾ ਅਤੇ ਡੇਰਾਵਾਦ ਲਈ ਕੋਈ ਥਾਂ ਨਹੀਂ।

ਪਰ ਸਮੇਂ ਦੇ ਵਹਾਅ ਨਾਲ ਇਹ ਧਰਮ ਵੀ ਖੜੋਤ ਦਾ ਸ਼ਿਕਾਰ ਹੋਕੇ ਕਰਮਕਾਂਡਾਂ ਅਤੇ ਸ਼ਖਸ਼ੀ ਪੂਜਾ ਦੁਆਲੇ ਹੀ ਘੁੰਮਣ ਲੱਗਿਆ। ਸੰਤਾਂ-ਮਹੰਤਾਂ ਦੇ ਪੈਰੀ ਹੱਥ ਲਵਾਉਣ ਦੀ ਪਰੰਪਰਾ ਹੁਣ ਆਮ ਵੇਖੀ ਜਾ ਸਕਦੀ ਹੈ। ਹੁਣ ਇਸ ਉਪਰ ਕਾਬਜ਼ ਧਾਰਮਿਕ ਤੇ ਰਾਜਨੀਤਕ ਸ਼ਖਸ਼ੀਅਤਾਂ ਡੇਰਿਆਂ ਵਿੱਚ ਜਾਕੇ 'ਬਾਬਿਆਂ' ਨੂੰ ਮਾਨਤਾ ਦਿੰਦੇ ਆਮ ਵੇਖੇ ਜਾ ਸਕਦੇ ਹਨ। ਡੇਰਾਵਾਦ ਦੇ ਖਿਲਾਫ ਉਠੀ ਸਿੰਘ ਸਭਾ ਲਹਿਰ 'ਚੋਂ ਉਪਜੀ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦਾ ਕੰਮ-ਢੰਗ ਵੀ ਡੇਰਾਵਾਦੀ ਹੋ ਨਿਬੜਿਆ ਹੈ। ਸਿਆਸੀ ਸਰਪ੍ਰਸਤੀ ਦਾ ਸ਼ਿਕਾਰ ਹੋਈ ਕਮੇਟੀ ਅਕਾਲੀਆਂ ਦੀ ਵੋਟ ਰਾਜਨੀਤੀ ਦੁਆਲੇ ਹੀ ਘੁੰਮ ਰਹੀ ਹੈ, ਜਿਹੜ, ਵੱਖ ਵੱਖ ਡੇਰਿਆਂ ਦੇ, ਲੋਕਾਂ ਨੂੰ ਵਹਿਮਾਂ-ਭਰਮਾਂ ਵਿੱਚ ਪਾਉਣ ਵਾਲੇ, ਅਖੌਤੀ ਬਾਬਿਆਂ ਦੇ ਡੇਰਿਆਂ ਤੇ ਵੋਟਾਂ ਵਾਸਤੇ ਦਿਨ-ਰਾਤ ਚੱਕਰ ਕੱਢਦੇ ਦੇਖੇ ਜਾ ਸਕਦੇ ਹਨ। ਸ਼੍ਰੋਮਣੀ ਕਮੇਟੀ ਅਤੇ ਅਖੌਤੀ ਡੇਰਾਵਾਦੀਆਂ ਦੇ ਵਿਚਕਾਰ ਗੇੜੇ ਮਾਰਦੇ ਅਕਾਲੀਆਂ ਦੇ ਮਹਾਂਕੱਦ ਲੀਡਰਾਂ ਦਾ ਇਹ ਅਕਸ, ਅਕਸਰ ਸਧਾਰਨ ਲੋਕਾਂ ਨੂੰ 'ਬਾਬਿਆਂ' ਦੀ ਗਰਿਫਤ ਵਿੱਚ ਫਸਾਉਣ ਦਾ ਇੱਕ ਭਰਵਾਂ ਪੱਖ ਹੈ।

ਜਥੇਦਾਰ ਬਡੂੰਗਰ, ਪ੍ਰਧਾਨ, ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਤੇ ਭਨਿਆਰਾਂਵਾਲਾ ਵਾਲੇ ਅਖੌਤੀ ਦੇਹਾਰੀ ਬਾਬੇ ਪਿਆਰਾ ਸਿੰਘ ਪਾਸ ਜਾਣ ਦੇ ਦੋਸ਼ ਲੱਗ ਰਹੇ ਹਨ। ਇਹ ਵੀ ਹੋ ਸਕਦਾ ਕਿ ਬਡੂੰਗਰ ਸਾਹਿਬ ਦਾ ਉਸ ਪਾਸ ਜਾਣਾ ਵੋਟਾਂ ਦੀ ਮਜਬੂਰੀ ਹੋਵੇ। ਇਥੇ ਹੀ ਬੱਸ ਨਹੀਂ ਸੰਤ ਦਰਸ਼ਨ ਸਿੰਘ ਢੱਕੀ ਵਾਲਾ ਜਿਸਦੇ ਕੱਚੇ ਚਿੱਠੇ ਪਿਛਲੇ ਸਾਲਾਂ ਵਿੱਚ ਅਖਬਾਰਾਂ ਵਿੱਚ ਪੜੇ ਜਾ ਸਕੇ ਹਨ, ਜਥੇਦਾਰ ਟੌਹੜਾ ਅਤੇ ਸਰਦਾਰ ਬਾ;ਦਲ ਦੀ ਲੜਾਈ ਕਾਰਨ ਉਹਨਾਂ ਦੇ ਉਸ ਨਾਲ ਨੇੜਲੇ ਸਬੰਧ ਵੀ ਉਜਾਗਰ ਹੋਏ ਹਨ। ਸੰਤ ਬੇਰ ਕਲਾਂ, ਜਿਸ ਉਪਰ ਉਸਦੀ ਇਸਤਰੀ ਨੂੰ ਨਹਿਰ ਵਿੱਚ ਨੰਗਿਆਂ ਸੁੱਟਣ ਦੀ ਕਹਾਣੀ ਅਖਬਾਰਾਂ ਵਿੱਚ ਛਪੀ ਅਤੇ ਉਸਦੀ ਪਤਨੀ ਵੱਲੋਂ ਉਸ ਉਪਰ ਜਿਨਸੀ ਸਬੰਧਾਂ ਦੇ ਦੋਸ਼ ਵੀ ਲੱਗੇ, ਉਹ ਅੱਜ ਉਤਰਾਆਂਚਲ ਵਿੱਚ ਗੇੜੇ ਮਾਰਦਾ ਆਮ ਦੇਖਿਆ ਜਾ ਸਕਦਾ ਹੈ।

ਪੰਜਾਬ ਵਿਚਲੀ ਕਾਂਗਰਸ ਪਾਰਟੀ ਅਕਾਲੀਆਂ ਤੋਂ ਪਿੱਛੇ ਨਹੀਂ ਰਹੀ। ਕਾਂਗਰਸ ਪਾਰਟੀ ਨੂੰ ਇਹ ਸਪਸ਼ਟ ਹੈ ਕਿ ਅਕਾਲੀ ਗੁਰਦਵਾਰਾ ਸਿਆਸਤ ਉਪਰ ਭਾਰੂ ਹਨ ਅਤੇ ਸਿੱਖ ਮਾਨਸਿਕਤਾ ਦਾ ਆਪਣੀ ਵੋਟ ਰਾਜਨੀਤੀ ਲਈ ਭਰਵਾਂ ਲਾਹਾ ਲੈਂਦੇ ਹਨ। ਕਾਂਗਰਸ ਚਾਹੁੰਦੀ ਹੈ ਕਿ ਡੇਰਾਵਾਦ ਨੂੰ ਹਵਾ ਦੇਕੇ ਇਥੇ ਦੇਹਧਾਰੀ ਮਹਾਂਕੱਦ ਬਾਬਿਆਂ ਦੇ ਸ਼ਰਧਾਲੂਆਂ ਦੀਆਂ ਵੋਟਾਂ ਆਪਣੇ ਪੱਖ ਵਿੱਚ ਭੁਗਤਾਈਆਂ ਜਾ ਸਕਣ। ਇਸੇ ਕਰਕੇ ਭਨਿਆਂ ਵਾਲੇ ਬਾਬੇ ਪਿਆਰਾ ਸਿੰਘ ਨੂੰ ਜੇਲੋਂ ਬਾਹਰ ਕੱਢਣ ਵਿੱਚ ਮਦਦ ਕਰਕੇ ਉਸਨੇ ਆਪਣਾ ਰਾਜਸੀ ਚਿਰਾ ਨੰਗਾ ਕੀਤਾ ਹੈ ਜਿਸ ਉਪਰ ਜਿਨਸੀ ਸ਼ੋਸ਼ਣ ਦੇ ਭਾਰੀ ਦੋਸ਼ ਲੱਗੇ ਹੋਏ ਹਨ ਅਤੇ ਜਿਸਨੇ ਜੰਗਲ ਦੀ ਸਰਕਾਰੀ ਜ਼ਮੀਨ ਦਾ ਨਜਾਇਜ਼ ਕਬਜ਼ਾ ਕਰਕੇ ਆਮਦਨ ਕਮਾਈ ਹੈ।

ਕਾਂਗਰਸ ਦੀ ਸਿਆਸਤ। ਅਕਾਲੀਆਂ ਦੀ ਧਾਰਮਿਕ ਦਿਖ ਕਾਰਨ, ਸਿੱਖ ਮਾਨਸਿਕਤਾ ਦੇ ਲਾਹੇ ਦੀ ਰਾਜਨੀਤੀ ਨੂੰ ਕਮਜ਼ੋਰ ਕਰਨਾ ਹੈ। ਸਿੱਖ ਮਾਨਸਿਕਤਾ ਵਿਚ ਵੀ ਅਗਿਆਨਤਾ ਬੱਸ ਵਹਿਮ-ਭਰਮ ਅਤੇ ਸ਼ਖਸ਼ੀ ਪੂਜਾ ਲਈ ਸ਼ਰਧਾ ਦੇ ਅੰਸ਼ ਪਏ ਹਨ। ਕਾਂਗਰਸ ਇਸ ਮਾਨਸਿਕਤਾ ਵਿਚਲੀਆਂ ਕਮਜੋਰੀਆਂ ਦਾ ਲਾਹਾ ਡੇਰਾਵਾਦ ਨੂੰ ਹਵਾ ਦੇਣ ਵਿਚੋਂ ਭਾਲਦੀ ਹੈ। ਉਹ ਚਾਹੁੰਦੀ ਹੈ ਕਿ ਅਕਾਲੀਆਂ ਦੀ ਧਾਰਮਿਕ ਦਿੱਖ ਕਾਰਨ ਉਹਨਾਂ ਦੀ ਚੁੰਗਲ ਵਿਚ ਫਸੀ ਵੋਟ ਬੈਂਕ ਨੂੰ ਜਿੰਨਾ ਵੀ ਸੰਭਵ ਹੋ ਸਕੇ ਆਪਣੇ 'ਹਰਮ' ਵਿੱਚ ਲੈ ਆਵੇ। ਕਾਂਗਰਸ ਇਹ ਚੰਗੀ ਤਰ੍ਹਾਂ ਸਮਝਦੀ ਹੈ ਕਿ 'ਬਾਬਿਆਂ' ਦੇ ਫੁਰਮਾਨਾਂ ਨੂੰ ਉਹਨਾਂ ਦਾ ਸਰਧਾਲੂ ਬੈਂਕ ਰੱਬੀ ਫੁਰਮਾਨ ਸਮਝਕੇ ਮੰਨਦਾ ਹੈ

ਉਪਰਸਕਤ ਵਿਚਾਰ-ਵਟਾਂਦਰਾ ਸਿੱਧ ਕਰਦਾ ਹੈ ਕਿ ਲੋਕ-ਪੱਖੀ ਨੀਤੀਆਂ ਅਤੇ ਕੰਮਾਂ ਨੂੰ ਕਰਕੇ ਲੋਕਾਂ ਨੂੰ ਜਿੱਤਣ ਦੀ ਬਜਾਏ ਇਹ ਸਿਆਜਤਦਾਨ ਲੋਕ-ਦੋਖੀ ਖੇਡ ਖੇਡਕੇ, ਲੋਕ-ਦੋਖੀ ਅਤੇ ਅੰਧਵਿਸ਼ਵਾਸ਼ ਦੇ ਪ੍ਰਚਾਰਕਾਂ, ਭਾਵ ਦੇਹਧਾਰੀ ਗੁਰੂਆਂ ਨਾਲ ਰਲਕੇ ਲੋਕ ਭਾਵਨਾਵਾਂ ਦਾ ਖਿਲਵਾੜ ਕਰਦੇ ਹਨ। ਭਾਰਤੀ ਸੰਵਿਧਾਨ ਦੀ ਮੂਲ ਭਾਵਨਾ ਹੈ ਕਿ ਦੇਸ਼ ਅੰਦਰ ਵਿਗਿਆਨਕ-ਪ੍ਰਵਾਹ (ਸਾਇੰਟੀਫਿਕ ਟੈਂਪਰ) ਪੈਦਾ ਕਰਕੇ ਉਸਾਰੂ ਸੋਚ ਵਾਲੇ ਨਾਗਰਿਕ ਬਣਾਏ ਜਾਣ। ਪਰੰਤੂ ਹੋ ਇਸਤੋਂ ਉਲਟ ਰਿਹਾ ਹੈ। ਸਭ ਆ ਰਹੀਆਂ ਸਰਕਾਰਾਂ ਗੈਰਵਿਗਿਆਨਕ, ਅੰਧਵਿਸ਼ਵਾਸ਼ ਫਿਰਕੂ ਮਹੌਲ ਸਿਰਜਨ ਵਿੱਚ ਕੋਈ ਕਸਰ ਬਾਕੀ ਨਹੀਂ ਛਡਦੀਆਂ। ਇਸ ਦੁਰਕਾਰਜ ਲਈ, ਦੇਹਧਾਰੀ ਮਹਾਂਕੱਦ ਵੱਡੀਆਂ ਵੱਡੀਆਂ ਸਲਤਨਤਾਂ ਦੇ ਮਾਲਕ ਇਹਨਾਂ 'ਬਾਬਿਆਂ' ਤੋਂ ਲੈਕੇ ਹੇਠਾਂ ਸਧਾਰਨ ਚੌਂਕੀ ਲਾਉਣ ਵਾਲੇ 'ਸਿਆਣੇ' ਇਹਨਾਂ ਲਈ ਵਰਦਾਨ ਸਾਬਤ ਹੁੰਦੇ ਹਨ।

ਨੂਰਮਹਿਲੀਆ ਸਵਾਮੀ ਆਸ਼ੂਤੋਸ਼ ਭਾਰਤੀ ਜਨਤਾ ਪਾਰਟੀ ਤੋਂ ਸਹਿ-ਪ੍ਰਾਪਤ ਹੈ। ਉਹ ਭਾਜਪਾ ਦੇ ਹਿਤਾਂ ਦੀ ਪੈਰਵਾਈ ਕਰਦਾ 'ਹਿੰਦੂ-ਰਾਸ਼ਟਰ' ਦੇ ਭਾਜਪਾ ਦੇ ਸੰਕਲਪ ਨੂੰ ਅਗਾਂਹ ਤੋਰਦਾ ਹੈ। ਕਦੇ ਪੱਗ ਬੰਨਦਾ ਹੈ ਅਤੇ ਕਦੇ ਲਟਾਂ ਛੱਡਕੇ ਤਿਲਕ ਲਾਕੇ ਭੇਖ ਕਰਦਾ ਹੈ। ਉਸਦਾ ਮੰਤਵ ਹੈ ਕਿ ਸਿੱਖ ਮਾਨਸਿਕਤਾ ਅੰਦਰ ਇਹ ਵਿਚਾਰ ਘਰ ਕਰ ਜਾਵੇ ਕਿ ਸਿੱਖ ਹਿੰਦੂ ਧਰਮ ਦੀ ਹੀ ਤਾਂ ਸ਼ਾਖਾ ਹਨ। ਜੇ ਇਹ ਵਿਚਾਰ ਘਰ ਕਰਦਾ ਹੈ ਤਾਂ ਜੈਨੀਆਂ, ਬੋਧੀਆਂ ਵਾਂਗ, ਸਿੱਖ ਮਤ ਵੀ ਕਮਜ਼ੋਰ ਹੋ ਸਕਦਾ ਹੈ। ਸਿੱਖ ਕੱਟੜਪੰਥੀ ਉਸਦੀ ਇਸ ਚਾਲ ਨੂੰ ਸਮਝਦਿਆਂ ਇਸਦਾ ਵਿਰੋਧ ਕਰਨ ਲੱਗੇ ਹਨ। ਪੰਜਾਬ ਦਾ ਮਹੌਲ 1978 ਦੇ ਨਿਰੰਕਾਰੀ ਕਤਲ ਕਾਂਢ ਵਾਂਗ ਫਿਰ ਫਿਰਕੂ ਅੰਗੜਾਈਆਂ ਲੈਣ ਲੱਗਿਆ ਹੈ। ਆਪਣੇ ਉਪਰ ਜਿਨਸੀ ਸ਼ੋਸ਼ਣ ਦੇ ਲੱਗ ਰਹੇ ਦੋਸ਼ਾਂ ਦਾ ਪੁਲਾਸਾ ਉਹ 'ਭਗਵਾਨ ਕ੍ਰਿਸ਼ਨ' ਨਾਲ ਤੁਲਨਾ ਕਰਕੇ ਕਰ ਰਿਹਾ ਹੈ।

ਸਿਰਸੇ ਦੇ ਇਕ ਡੇਰੇ ਦੇ ਸਾਧ ਉਪਰ ਵੀ ਜਿਨਸੀ ਦੋਸ਼ ਲੱਗ ਰਹੇ ਹਨ। ਉਸ ਖਿਲਾਫ ਲਿਖੀ ਕਿਸੇ ਔਰਤ ਦੀ ਗੁਪਤ ਚਿੱਠੀ ਪੰਜਾਬ ਅਤੇ ਹਰਿਆਣਾ ਵਿਚ ਗੁਪਤ ਤੌਰ ਤੇ ਪੋਸਟ ਕੀਤੀ ਜਾ ਰਹੀ ਹੈ। ਇਸ ਤੋਂ ਘਬਰਾਏ ਸਰਸਾ ਪ੍ਰੇਮੀ ਜਿਸ ਪਾਸ ਵੀ ਇਹ ਚਿੱਠੀ ਮਿਲ ਜਾਂਦੀ ਹੈ ਉਸਦੀ ਭਾਰੀ ਕੁਟਮਾਰ ਕਰਦੇ ਹਨ ਅਤੇ ਆਮ ਪ੍ਰਚਾਰਦੇ ਹਨ ਕਿ ਇਹ ਸਾਡੇ 'ਪਿਤਾ' ਜੀ ਖਿਲਾਫ ਗਲਤ ਪ੍ਰਚਾਰ ਕਰਦੇ ਹਨ। ਉਹ ਕਾਨੂੰਨ ਹੱਥਾਂ ਵਿਚ ਲੈਣ ਤੋਂ ਭੋਰਾ ਭਰ ਵੀ ਨਹੀਂ ਝਿਜਕਦੇ ਅਤੇ ਆਪਣੀ ਗੁੰਡਾਗਰਦੀ ਦਾ ਨੰਗਾ ਨਾਚ ਨੱਚ ਰਹੇ ਹਨ ਪਰੰਤੂ ਸਰਕਾਰਾਂ ਚੁੱਪ ਹਨ ਅਤੇ ਇਸ ਤਰ੍ਹਾਂ ਜਾਹੂਰੀਅਤ ਰਾਹੀਂ ਮਿਲੇ ਲੋਕਾਂ ਨੂੰ ਆਪਣੇ ਵਿਚਾਰ ਪ੍ਰਗਟਾਉਣ ਦੇ ਸੰਵਿਧਾਨਕ ਹੱਕਾਂ ਤੋਂ ਵੀ ਰੋਕਿਆ ਜਾ ਰਿਹਾ ਹੈ।

ਪੰਜਾਬ ਅੰਦਰ ਉਸਰ ਰਹੇ ਧੜਾ-ਧੜ ਡੇਰਿਆਂ ਲਈ ਆਏ ਧਨ ਦੀ ਪੜਤਾਲ ਹੋਣੀ ਚਾਹੀਦੀ ਹੈ ਕਿ ਇਹ ਇਤਨੀਆਂ ਭਾਰੀ ਰਕਮਾਂ ਕਿੱਥੋਂ ਆ ਰਹੀਆਂ ਹਨ। ਡੇਰਿਆਂ ਅੰਦਰ ਮਨੁੱਖਤਾ ਨਾਲ ਹੋ ਰਹੇ ਖਿਲਵਾੜਾਂ ਦੀ ਜਾਂਚ ਹੋਣੀ ਚਾਹੀਦੀ ਹੈ। ਅੰਧੇਰੇ ਦੇ ਪ੍ਰਚਾਰਕਾਂ ਉਪਰ ਅੰਧਵਿਸ਼ਵਾਸ਼

ਫੈਲਾਉਣ ਅਤੇ ਮਨੁੱਖਤਾ ਦੀ ਸਿੱਧੀ ਅਤੇ ਅਸਿੱਧੀ ਲੁੱਟ ਕਰਨ ਤੇ ਪਾਬੰਦੀ ਲੱਗਣਾ ਸਮੇਂ ਦੀ ਲੋੜ ਹੈ । ਦੇਹਧਾਰੀ ਪੂਜਾ, ਅਲੱੜ ਮੁਟਿਆਰਾਂ ਦਾ ਜਿਨਸੀ ਸ਼ੋਸ਼ਣ ਇਨਸਾਨ ਹੱਥੋਂ ਇਨਸਾਨ ਦੀ ਹੋ ਰਹੀ ਦੁਰਗਤੀ ਨਹੀਂ ਤਾਂ ਹੋਰ ਕੀ ਹੈ ? ਸ਼ਖਸ਼ੀ ਪੂਜਾ ਇਨਸਾਨ ਨਾਲੋਂ ਇਨਸਾਨ ਦੀ ਲੁੱਟ ਨੂੰ ਹੀ ਉਭਾਰਦੀ ਹੈ ।

ਇਹ ਦੇਹਧਾਰੀ ਗੁਰੂ ਆਪਣੇ ਡੇਰਿਆਂ ਅੰਦਰ ਹਰ ਤਰ੍ਹਾਂ ਦੀ ਐਸ਼ਪ੍ਰਸਤੀ ਕਰਦੇ ਹਨ । ਜਿਨਸੀ ਸ਼ੋਸ਼ਣ ਦੇ ਚਿੱਠੇ ਹਰ ਰੋਜ਼ ਛਪ ਰਹੇ ਹਨ । ਸਧਾਰਨ ਲੋਕਾਂ ਦੀ ਗਰੀਬੀ, ਜਹਾਲਤ, ਅਗਿਆਨਤਾ ਆਦਿ ਦਾ ਲਾਹਾ ਲੈਕੇ ਭਾਰਤ ਦੀ ਜਨਤਾ ਨਾਲ ਇਹ ਡੇਰਾਵਾਦ ਬੁਰੀ ਤਰ੍ਹਾਂ ਖਿਲਵਾੜ ਕਰਦਾ ਆ ਰਿਹਾ ਹੈ । ਉਹਨਾਂ ਨੂੰ ਇਸ ਜੀਵਨ ਦੇ ਨਰਕ ਦੇ ਕਾਰਨਾਂ ਦਾ ਕਾਰਨ ਪੂਰਵਲੇ ਜਨਮ ਵਿਚਲੇ ਕਰਮਾਂ ਦਾ ਫਲ ਕਹਿਕੇ ਅਤੇ ਅਗਲੇ ਜੀਵਨ ਨੂੰ ਸਵਰਗਾਂ ਵਿਚ ਲਿਜਾਣ ਦਾ ਲਾਰਾ ਦੇਕੇ ਵਰਗਲਾਇਆ ਗਿਆ ਹੈ । ਕਲਪਿਤ ਸਵਰਗ ਦੇ ਭਰਮ-ਭੁਲੇਖੇ ਵਿਚ ਫਸੀ ਸਧਾਰਨ ਜਨਤਾ ਦੇਹਧਾਰੀਆਂ ਦੇ ਪੈਰਾਂ ਦੀ ਗੰਦਗੀ ਦੀਆਂ ਚਰਨਾਮਤਾਂ ਪੀਕੇ ਸਬਰ ਕਰ ਜਾਂਦੀ ਹੈ । ਅਖੀਰ ਦਿਸ਼ਾਹੀਣ ਇਹ ਲੋਕ ਨਿਰਾਸ਼ਾਵਾਦ ਦੇ ਅੰਧੇਰੇ ਦੀ ਡੂੰਘੀ ਖਾਈ ਖੁਦਕਸ਼ੀਆਂ ਦਾ ਰਾਹ ਜਾ ਅਪਣਾਉਂਦੇ ਹਨ ਜਾਂ ਫਿਰ ਕੀੜਿਆਂ ਵਾਂਗ ਰੀਂਘ ਰੀਂਘਕੇ ਮਰ ਜਾਂਦੇ ਹਨ ।

ਭਰਿਸ਼ਟ ਸਿਆਸਤਦਾਨ ਆਪਣੀ ਵੋਟ ਪੱਕੀ ਕਰਨ ਦੇ ਨਾਲ ਨਾਲ ਇਹਨਾਂ ਡੇਰਿਆਂ ਵਿਚ ਗੇੜੇ ਮਾਰਕੇ ਆਪਣੀ ਦੰਭੀ ਧਾਰਮਿਕ ਦਿੱਖ ਬਣਾਈ ਰੱਖਣ ਵਿਚ ਵੀ ਸਫਲ ਹੁੰਦੇ ਹਨ । ਧਰਮ ਤਾਂ ਅਸਲੋਂ ਹੁਣ ਕੁਰਪਟ ਲੋਕਾਂ ਦੀ ਸੁਰੱਖਿਆ ਛਤਰੀ ਬਣ ਚੁੱਕਿਆ ਹੈ । ਡੇਰਾਵਾਦ ਅਸਲੋਂ 'ਧਰਮ' ਸ਼ਬਦ ਦਾ ਹੀ ਵਿਗਾੜ ਹੈ । ਅਖੌਤੀ ਵਿਚਾਰ 'ਕਰਮਾਂ ਦਾ ਫਲ' ਡੇਰਾਵਾਦ ਦੀ ਚੂਲ ਹੈ । ਇਹ ਵਿਚਾਰ ਲੋਕਾਂ ਨੂੰ ਸੰਘਰਸ਼ ਦੇ ਰਾਸਤੇ ਤੋਂ ਪਾਸੇ ਲਿਜਾਕੇ ਕਿਸਮਤਵਾਦ ਦੀ ਦਲਦਲ ਵਿਚ ਜਾ ਵਾੜਦਾ ਹੈ । ਡੇਰਾਵਾਦ ਦੀ ਇਹ ਜੱਦੀ ਪਰੰਪਰਾ ਹੈ ਕਿ ਇਹ ਸਿਆਸਤਦਾਨਾਂ ਦੀ ਛਤਰਛਾਇਆ ਅਧੀਨ ਪਨਪਦਾ ਹੈ ਤੇ ਵਿਗਸਦਾ ਹੈ । ਰਾਜੇ-ਮਹਾਂਰਾਜਿਆਂ ਦੇ ਜ਼ਮਾਨੇ ਇਸਨੇ ਰਾਜਿਆਂ ਦੇ ਫੁਰਮਾਨਾਂ ਨੂੰ ਰੱਬੀ ਫਰਮਾਨ ਕਹਿਕੇ ਪਰਚਾਰਿਆ, ਜਿਸਨੂੰ ਆਗਿਆਨੀ ਪਰਜਾ ਵੱਲੋਂ ਜਿਉਂ ਦਾ ਤਿਉਂ ਕਬੂਲ ਕੀਤਾ ਜਾਂਦਾ ਰਿਹਾ ਹੈ । ਧਰਮ ਹੁਣ ਸਧਾਰਨ ਜਨਤਾ ਦੀ ਸਿੱਧੀ ਜਾਂ ਅਸਿੱਧੀ ਲੁੱਟ ਦਾ ਪ੍ਰਤੀਕ ਬਣ ਚੁੱਕਿਆ ਹੈ । ਡੇਰਾਵਾਦ ਆਪਣੀ ਅਧਿਆਤਮਿਕ ਅਤੇ ਧਾਰਮਿਕ ਦਿੱਖ ਕਾਰਨ ਆਪਣੇ ਕਾਲੇ ਕੁਕਰਮਾਂ ਤੇ ਪਰਦੇ ਪਾਉਣ ਵਿਚ ਸਫਲ ਹੋ ਜਾਂਦਾ ਹੈ । ਡੇਰਾਵਾਦ ਅਤੇ ਇਸਦੇ ਸਿਆਸੀਕਰਨ ਨੂੰ ਨੰਗਿਆਂ ਕਰਕੇ ਅਗਾਂਹਵਧੂ ਅਤੇ ਸਮਾਜ ਸੇਵੀ ਲੋਕ ਇਸਦੇ ਅਸਲੀ ਕਿਰਦਾਰ ਲੋਕਾਂ ਸਾਹਮਣੇ ਨੰਗਾ ਕਰਨ ਦਾ ਉਪਰਾਲਾ ਕਰਨ । ਦੇਹਧਾਰੀ ਬਾਬਿਆਂ ਅਤੇ ਕੁਰਪਟ ਸਿਆਸਤਦਾਨਾਂ ਵਿਚਲੀ ਸਾਂਝ ਨੂੰ ਲੋਕ ਕਚਹਿਰੀ ਵਿਚ ਬੇਪਰਦ ਕਰਨਾ ਸਮੇਂ ਦੀ ਹੁਣ ਅਣਸਰਦੀ ਲੋੜ ਹੈ । ਡੇਰਾਵਾਦ ਦਾ ਸਿਆਸੀਕਰਨ ਇੱਕ ਮਹਾਂ-ਬੁਰਾਈ ਨੂੰ ਹੋਰ ਹਵਾ ਦੇਣਾ ਹੈ ।

---

*ਵਤਨੋਂ-ਪਾਰ*

## ਮਾਲਾ ਦੇ ਮਣਕੇ

ਨਿਰਮਲ ਸਿੰਘ ਮਹਿਣਾ(ਕੈਨੇਡਾ)

ਵਿਹਾਰਕ ਵਿਗਿਆਨੀ ਇਹਨਾਂ ਮਾਲਾਵਾਂ/ਮਣਕਿਆਂ ਨੂੰ ਇਨਸਾਨੀ ਸੁਭਾਅ ਲਈ ਪਰਵਰਤਨਸ਼ੀਲ ਨਹੀਂ ਮੰਨਦੇ । ਜੇ ਕਰ ਇਹਨਾਂ ਦੇ ਪਹਿਨਿਆਂ ਕੁਝ ਸੱਚ ਹੋ ਜਾਂਦਾ ਹੈ ਜਾਂ ਕੋਈ ਤਬਦੀਲੀ ਆ ਜਾਂਦੀ ਹੈ ਤਾਂ ਉਹ ਇਸ ਨੂੰ ਮੌਕਾ-ਮੇਲ ਜਾਂ ਸੰਯੋਗੀ(Matter of Coincidence) ਜਾਣਦਿਆਂ ਕੋਈ ਮਹੱਤਤਾ ਨਹੀਂ ਦਿੰਦੇ । ਫਿਰ ਵੀ ਅਜਿਹੇ ਪੁਰਾਣੇ ਵਿਸ਼ਵਾਸ਼ ਪੜ੍ਹਿਆਂ ਲਿਖਿਆਂ ਵਿਚ ਵਧ ਰਹੇ ਹਨ । ਅਸਲ ਵਿਚ ਮਨੁੱਖੀ ਮਨ ਦੀ ਕਮਜ਼ੋਰੀ ਸਰਵ-ਵਿਆਪੀ ਹੈ, ਭਾਵੇਂ ਉਹ ਕਿਸੇ ਵੀ ਦੇਸ਼, ਨਸਲ, ਜਾਤੀ ਜਾਂ ਕਿਸੇ ਵੀ ਪੜ੍ਹਾਈ ਨਾਲ ਸਬੰਧ ਰਖਦਾ ਹੋਵੇ ਜਿਵੇਂ ਲੱਤਾਂ ਦੇ ਕਮਜ਼ੋਰ ਹੋਸ ਜਾਣ 'ਤੇ ਉਹਨਾਂ ਨੂੰ ਚੱਲਣ ਲਈ ਵੈਸਾਖੀਆਂ ਜਾਂ ਫਹੁੜੀਆਂ ਦੀ ਲੋੜ ਪੈਂਦੀ ਹੈ ਉਵੇਂ ਕਮਜ਼ੋਰ ਭੋਲੇ-ਭਾਲੇ ਮਨ ਨੂੰ ਝੂਠਾ ਸਹਾਰਾ ਦੇਣ ਲਈ ਅਜਿਹੀਆਂ ਮਾਲਾਵਾਂ ਜਾਂ ਮੋਤੀ ਮਣਕਿਆਂ ਦੇ ਪਹਿਨਣ ਦੀ ਜ਼ਰੂਰਤ ਸਮਝੀ ਜਾਂਦੀ ਹੈ । ਹੁਣ ਜਦੋਂ ਕਿ ਅਸੀਂ ਨਵੇਂ ਵਿਗਿਆਨ ਦੀ ਦਹਿ-ਸਦੀ ਵਿਚ ਪ੍ਰਵੇਸ਼ ਕਰ ਰਹੇ ਹਾਂ, ਆਵਾਜ਼ ਨਾਲੋਂ ਤੇਜ਼ ਚੱਲਣ ਵਾਲੇ ਕਾਨਕੋਰਡ 'ਜਹਾਜ਼ਾਂ' ਵਿਚ ਸਫਰ ਕਰ ਰਹੇ ਹਾਂ, ਕੰਪਿਊਟਰ ਮਾਧਿਅਮ ਨਾਲ ਇਹ ਸੰਸਾਰ ਇੱਕ ਪਿੰਡ ਦੀ ਇਕਾਈ ਬਣ ਕੇ ਰਹਿ ਗਿਆ ਹੈ ਫਿਰ ਵੀ ਅੰਧ-ਵਿਸ਼ਵਾਸ਼ੀ ਲੋਕ ਆਪਣੀਆਂ ਆਸ਼ਾਵਾਂ ਦੀ ਪੂਰਤੀ ਲਈ ਪੱਥਰ-ਯੁੱਗ ਵੱਲ ਮੁੜਨ ਲੱਗੇ ਹਨ ।

ਇਰਮਾ ਜੈਂਡਲ ਨਾਮੀ ਖੋਜ ਗਰੁਪ ਦੇ ਮਾਲਕ ਨੇ ਹੁਣੇ ਜਿਹੇ ਸੀ.ਐਨ.ਐਨ. ਨੂੰ ਦਿੱਤੀ ਇੰਟਰਵਿਊ ਵਿਚ ਕਿਹਾ "ਅਜ ਕਲ ਅਮਰੀਕੀ ਲੋਕ ਦਿਮਾਗੀ ਤੌਰ 'ਤੇ ਵਧੇਰੇ ਰਹੱਸਵਾਦੀ ਅਤੇ ਅੰਤਰ-ਪ੍ਰੇਰਨਾਵਾਦੀ ਹੋ ਰਹੇ ਹਨ । ਉਹ ਆਪਣੇ ਵਹਿਮਾਂ-ਭਰਮਾਂ ਸਦਕਾ ਇਹਨਾਂ ਮਣਕਿਆਂ ਨੂੰ ਕਲਿਆਣ-ਕਾਰੀ ਜਾਣਦਿਆਂ ਇਹਨਾਂ 'ਤੇ ਆਪਣਾ ਧਨ ਲੁਟਾ ਰਹੇ ਹਨ ।" ਇਹ ਅੰਧ-ਵਿਸ਼ਵਾਸ਼ੀ ਲੋਕਾਂ ਵਿਚ ਰਾਤੋ-ਰਾਤ ਧਨਵਾਨ ਜਾਂ ਹਰ ਮੈਦਾਨ ਜੇਤੂ ਹੋਣ ਦੀ ਭਾਵਨਾ ਹੀ ਹੈ ਜੋ ਇਹਨਾਂ ਮਣਕਿਆਂ ਜਾਂ ਨਗਾਂ ਦੀ ਅੰਧਾ-ਧੁੰਦ ਵਿਕਰੀ ਅਤੇ ਵਰਤੋਂ ਲਈ ਜ਼ਿੰਮੇਵਾਰ ਹੈ ।"





# ਧਰਮ ਤੇ ਫ਼ਲਸਫਾ

– ਹੇਮ ਰਾਜ ਸਟੈਨੋ

ਧਰਮ ਫ਼ਲਸਫੇ ਨਾਲੋਂ ਪੁਰਾਣਾ ਹੈ । ਰਿਸ਼ੀ-ਮੁਨੀ ਧਾਰਮਿਕ ਉਪਦੇਸ਼ ਦੇਣ ਦਾ ਕੰਮ ਜੰਗਲਾਂ ਵਿੱਚ ਸਥਿਤ ਆਪਣੇ ਆਸ਼ਰਮਾਂ ਵਿੱਚ ਕਰਦੇ ਸਨ । ਉਦੋਂ ਲੱਗਭਗ ਸਾਰਾ ਉਪਦੇਸ਼ ਮੂੰਹ-ਜ਼ਬਾਨੀ ਕੰਠ ਕਰਾਇਆ ਜਾਂਦਾ ਸੀ । ਇਸੇ ਕਰਕੇ ਪਹਿਲਾਂ ਵਾਲਾ ਸਾਰਾ ਧਾਰਮਿਕ ਉਪਦੇਸ਼ ਵਾਰਤਕ ਦੀ ਥਾਂ ਕਾਵਿਕ ਰੂਪ ਵਿੱਚ ਹੁੰਦਾ ਸੀ ਕਿਉਂਕਿ ਕਾਵਿਕ ਰੂਪ ਹੂ-ਬ-ਹੂ ਕੰਠ ਕੀਤਾ ਜਾ ਸਕਦਾ ਹੈ ਜਦ ਕਿ ਵਾਰਤਕ ਵਿੱਚ ਇਉਂ ਕਰਨਾ ਲੱਗਭਗ ਅਸੰਭਵ ਹੀ ਹੈ । ਰੀਸੋ-ਰੀਸ ਬਾਅਦ ਵਾਲਾ ਧਾਰਮਿਕ ਸਾਹਿਤ ਵੀ, ਜਦੋਂ ਲਿਖਤੀ ਰੂਪ ਵਿੱਚ ਵੀ ਆਇਆ, ਤਾਂ ਉਹ ਵੀ ਪਹਿਲਾਂ ਕਾਵਿਕ ਰੂਪ ਵਿੱਚ ਹੀ ਆਇਆ । ਪਰ ਇਹ ਸੰਭਵ ਸਿਰਫ ਉਦੋਂ ਹੀ ਹੋ ਸਕਿਆ ਜਦੋਂ ਮਨੁੱਖ ਨੇ ਬੋਲੀ ਅਤੇ ਲਿਖਾਈ-ਪੜ੍ਹਾਈ ਵਿਕਸਤ ਕਰ ਲਈ । ਸੋ ਫਲਸਫਾ ਤਾਂ ਸਿਰਫ ਉਦੋਂ ਹੀ ਹੋਂਦ ਵਿੱਚ ਆ ਸਕਿਆ ਜਦੋਂ ਮਨੁੱਖ ਨੇ ਸੈਨਤਾਂ ਜਾਂ ਚੀਕਾਂ ਤੋਂ ਸ਼ੁਰੂ ਹੋਕੇ ਹੌਲੀ-ਹੌਲੀ ਆਪਣੀ ਬੋਲੀ ਵਿਕਸਤ ਕੀਤੀ, ਧਾਰਮਿਕ ਸਿਧਾਤਾਂ ਨੂੰ ਗੁਰਬੰਦ ਕੀਤਾ, ਅਤੇ ਅੱਗੇ ਪ੍ਰਚਾਰਿਆ । ਪਰ ਫ਼ਲਸਫੇ ਦੇ ਧਰਮ ਨਾਲੋਂ ਮਗਰੋਂ ਹੋਂਦ ਵਿੱਚ ਆਉਣ ਦਾ ਅਰਥ ਇਹ ਨਹੀਂ ਹੈ ਕਿ ਉਦੋਂ ਦੇ ਧਰਮ ਵਿੱਚ ਕੋਈ ਫ਼ਲਸਫਾ ਨਹੀਂ ਸੀ । ਫ਼ਲਸਫਾ ਤਾਂ ਹਰ ਵਿਚਾਰ ਅੰਦਰ ਲੁਕਿਆ ਹੁੰਦਾ ਹੈ ਭਾਵੇਂ ਵਿਚਾਰ ਪ੍ਰਗਟ ਕਰਨ ਵਾਲੇ ਵਿਅਕਤੀ ਨੂੰ ਉਸਦਾ ਪਤਾ ਨਾ ਵੀ ਹੋਵੇ । ਮਿਸਾਲ ਵਜੋਂ ਇੱਕ ਆਦਮੀ ਕਹਿੰਦਾ ਹੈ ਕਿ ਯਾਰ ਆਹ ਤਾਂ ਰੱਬ ਦਾ ਸ਼ੁਕਰ ਐ ਕਿ ਐਨ ਟੈਮ ਸਿਰ ਮੀਂਹ ਪਾਅਤਾ ਅਤੇ ਦੂਸਰਾ ਕਹਿੰਦਾ ਹੈ ਕਿ ਇਹ ਤਾਂ ਮੌਨਸੂਨ ਪੌਣਾਂ ਆਉਣ ਕਰਕੇ ਪਿਆ ਹੈ । ਭਾਵੇਂ ਇਨ੍ਹਾਂ ਦੋਨਾਂ ਵਿਅਕਤੀਆਂ ਨੂੰ ਫ਼ਲਸਫੇ ਦਾ ਊੜੇ-ਆੜੇ ਦਾ ਪਤਾ ਨਾ, ਹੋਵੇ ਤਾਂ ਵੀ ਇਨ੍ਹਾਂ ਦੋਨਾਂ ਦੇ ਫ਼ਲਸਫੇ ਇੱਕ-ਦੂਜੇ ਦੇ ਵਿਰੋਧੀ ਹਨ - ਪਹਿਲੇ ਦਾ ਦੈਵੀ ਸ਼ਕਤੀਆਂ ਵਿੱਚ ਵਿਸ਼ਵਾਸ਼ ਵਾਲਾ ਹੈ ਅਤੇ ਦੂਸਰੇ ਦਾ ਮੌਸਮ ਦੇ ਨਿਯਮਾਂ ਅਨੁਸਾਰ ਹੋਣ ਕਰਕੇ ਵਿਗਿਆਨਕ । ਸੋ ਭਾਵੇਂ ਫ਼ਲਸਫਾ ਧਰਮ ਨਾਲੋਂ ਪਿੱਛੋਂ ਆਇਆ ਪਰ ਇਹ ਸ਼ੁਰੂ ਦੇ ਧਰਮ 'ਚ ਵੀ ਮੌਜੂਦ ਸੀ ।

**ਧਰਮ ਦੀ ਸ਼ੁਰੂਆਤ ਤੇ ਜਾਰੀ ਰਹਿਣਾ :**

ਮੁੱਢ-ਕਦੀਮੀ ਦੌਰ'ਚ ਮਨੁੱਖ ਪੂਰੀ ਤਰ੍ਹਾਂ ਨਾਲ ਪ੍ਰਕ੍ਰਿਤੀ ਤੇ ਨਿਰਭਰ ਸੀ, ਵਸੇਬੇ ਲਈ ਵੀ ਤੇ ਖਾਧ-ਖੁਰਾਕ ਲਈ ਵੀ । ਸੋ ਉਸਦਾ ਸਿੱਧਾ ਵਾਹ ਪ੍ਰਕ੍ਰਿਤੀ ਨਾਲ ਪੈਣਾ ਸੁਭਾਵਿਕ ਸੀ । ਪਰ ਪ੍ਰਕ੍ਰਿਤੀ ਅੰਦਰ ਦੋਨੋਂ ਹਾਲਤਾਂ ਸਨ - ਉਹ ਮਨੁੱਖ ਨੂੰ ਵਸੇਬਾ ਤੇ ਖਾਧ-ਖੁਰਾਕ ਵੀ ਮੁਹੱਈਆ ਕਰਦੀ ਸੀ ਅਤੇ ਨਾਲ ਦੀ ਨਾਲ ਕਰੋਪੀਆਂ ਵੀ ਲੈਕੇ ਆਉਂਦੀ ਸੀ, ਜਿਵੇਂ ਜਿਹੜੇ ਜੰਗਲਾਂ ਵਿੱਚ ਉਹ ਰਹਿੰਦਾ ਸੀ, ਉਨ੍ਹਾਂ ਨੂੰ ਚਾਣਚੱਕ ਅੱਗ ਲੱਗ ਜਾਣਾ ਅਤੇ ਹੜ੍ਹਾਂ ਆਦਿ ਦੇ ਆ ਜਾਣ ਨਾਲ ਰਹਿਣ-ਵਸੇਰਿਆਂ ਅਤੇ ਖਾਧ-ਖੁਰਾਕ ਦਾ ਨਸ਼ਟ ਹੋ ਜਾਣਾ । ਮਨੁੱਖ ਤਾਂ ਧਰਤੀ ਤੇ ਜਨਮਿਆ ਅਜੇ ਛੋਟੀ ਉਮਰ ਵਾਲੇ ਬੱਚੇ ਦੀ ਤਰ੍ਹਾਂ ਹੀ ਸੀ, ਜਿਸ ਕਰਕੇ ਇਹਨਾਂ ਪ੍ਰਕ੍ਰਿਤਕ ਸ਼ਕਤੀਆਂ ਨੂੰ ਸਮਝ ਸਕਣਾ ਉਸਦੇ ਵੱਸੋਂ ਬਾਹਰੀ ਗੱਲ ਹੋਣੀ ਸੁਭਾਵਿਕ ਸੀ । ਮਿਸਾਲ ਵਜੋਂ ਜਦੋਂ ਬੱਚਾ ਅਜੇ ਛੋਟਾ ਹੁੰਦਾ ਹੈ ਤਾਂ ਜੇ ਉਹ ਆਪਣੇ ਤਿੰਨ-ਪਹੀਆ ਸਾਇਕਲ ਤੋਂ ਡਿੱਗ ਪਵੇ ਤਾਂ ਉਹ ਦੋ ਕਿਸਮ ਦੇ ਪ੍ਰਤਿਕਰਮ ਪ੍ਰਗਟ ਕਰਦਾ ਹੈ, ਜਾਂ ਤਾਂ ਉਹ ਰੋਣ ਲਗਦਾ ਹੈ ਜਾਂ ਫਿਰ ਉਸ ਸਾਈਕਲ ਨੂੰ ਹੀ ਕੁੱਟਣ ਲੱਗ ਪੈਂਦਾ ਹੈ ਜਿਵੇਂ ਉਸਨੂੰ ਡੇਗਣ ਦਾ ਕਸੂਰ ਸਾਈਕਲ ਨੇ ਕੀਤਾ ਹੋਵੇ । ਉਹ ਇਉਂ ਕਿਉਂ ਕਰਦਾ ਹੈ ? ਸਿਰਫ਼ ਇਸ ਕਰਕੇ ਕਿ ਅਜੇ ਉਸਦਾ ਦਿਮਾਗ ਬਹੁਤ ਹੇਠਲੀ ਪੱਧਰ ਤੱਕ ਵਿਕਸਤ ਹੋਇਆ ਹੁੰਦਾ ਹੈ । ਫਿਰ ਵੀ ਉਸਦਾ ਦਿਮਾਗ ਪਸ਼ੂਆਂ ਨਾਲੋਂ ਉਚੇਰੀ ਸਿਫਤ ਵਾਲਾ ਹੁੰਦਾ ਹੈ ਕਿਉਂਕਿ ਪਸ਼ੂ ਜੇ ਕਿਸੇ ਜਗ੍ਹਾ ਤੋਂ ਤਿਲਕਕੇ ਡਿੱਗ ਪਵੇ ਤਾਂ ਉਹ ਉਸ ਜਗ੍ਹਾ ਨੂੰ ਕੁੱਟਣ ਨਹੀਂ ਲਗਦਾ । ਮੁੱਢ-ਕਦੀਮੀ ਮਨੁੱਖ ਦੇ ਦਿਮਾਗੀ ਵਿਕਾਸ ਦੇ ਪੱਧਰ ਦੀ ਇਹੋ-ਜਿਹੀ, ਪਰ ਐਨ ਠੀਕ, ਤਸਵੀਰ ਪੇਸ਼ ਕਰਦਿਆਂ ਆਪਣੀ ਪ੍ਰਸਿੱਧ ਪੁਸਤਕ 'ਦੁਨੀਆਂ ਦੇ ਇਤਿਹਾਸ ਦੀ ਰੂਪ ਰੇਖਾ' ਅੰਦਰ ਐਚ.ਜੀ.ਵੇਲਜ਼ ਨੇ ਠੀਕ ਹੀ ਲਿਖਿਆ ਹੈ,"ਉਨ੍ਹਾਂ ਸਮਿਆਂ ਅੰਦਰ ਮਨੁੱਖ ਜਾਨਵਰ ਦੀ ਪੱਧਰ ਤੱਕ ਹੇਠਾਂ ਡਿੱਗਿਆ ਹੋਇਆ ਨਹੀਂ ਸੀ ਕਿਉਂਜੋ ਉਸਤੋਂ ਪਹਿਲਾਂ ਉਹ ਕਦੇ ਵੀ ਜਾਨਵਰ ਤੋਂ ਉਚੇਰੀ ਪੱਧਰ 'ਤੇ ਅੱਪੜਿਆ ਹੀ ਨਹੀਂ ਸੀ । ਇਸ ਲਈ ਉਹ ਇੱਕ ਸੰਪੰਨ ਹੋਇਆ ਜਾਨਵਰ ਸੀ ਤੇ ਉਨਾਂ ਹੀ ਨੀਵੇਂ ਪੱਧਰ ਦਾ ਸੀ ਜਿੰਨਾ ਹੁਣ ਅਸੀਂ ਉਸਨੂੰ ਚੰਗਾ ਖਿਆਲ ਕਰਦੇ ਹਾਂ । ਉਹ ਉਸ ਵੇਲੇ ਤੱਕ ਆਪਣੇ ਸਮੇਂ ਦੇ ਪਸ਼ੂ ਜਗਤ ਦੀ ਉਚਤਮ ਪੱਧਰ ਦੇ ਵਿਕਾਸ ਦੀ ਨੁਮਾਇੰਦਗੀ ਹੀ ਕਰਦਾ ਸੀ ।" ਇਸ ਕਰਕੇ ਸ਼ੁਰੂ ਵਿੱਚ ਹੀ ਪ੍ਰਕ੍ਰਿਤਕ ਸ਼ਕਤੀਆਂ ਸਬੰਧੀ ਕੋਈ ਧਰਮੀ ਵਿਚਾਰ ਬਣਾ ਲੈਣਾ ਮਨੁੱਖ ਲਈ ਸੰਭਵ ਹੀ ਨਹੀਂ ਸੀ । ਪੁਰਾਤੱਤਵੀ ਖੋਜਾਂ ਤੋਂ ਸਮਾਜ ਵਿਗਿਆਨੀ ਇਸ ਨਿਰਣੇ 'ਤੇ ਪੁੱਜੇ ਹਨ ਕਿ ਪੱਥਰ ਯੁੱਗ ਤੋਂ ਵੀ ਪਹਿਲਾਂ ਵਾਲੇ ਯੁੱਗ ਦੇ ਅਖੀਰ ਤੱਕ ਦੇ ਮਿਲੇ ਮਨੁੱਖ ਦੁਆਰਾ ਬਣਾਏ ਚਿੱਤਰਾਂ ਤੋਂ ਵੀ ਕਿਸੇ ਕਿਸਮ ਦੀ ਸ਼ਰਧਾ ਦਾ ਕੋਈ ਇਸ਼ਾਰਾ ਨਹੀਂ ਮਿਲਦਾ । ਉਦੋਂ ਤੱਕ ਮਨੁੱਖੀ ਮਨ ਅੰਦਰ ਕੋਈ ਵਹਿਮ, ਭੂਤ-ਪ੍ਰੇਤ ਜਾਂ ਇਸੇ ਤਰ੍ਹਾਂ ਦੀ ਹੋਰ ਕੋਈ ਚੀਜ਼ ਨਹੀਂ ਸੀ । ਪੱਥਰ ਯੁੱਗ ਦੇ ਅਖੀਰਲੇ ਸਮੇਂ ਦੇ ਮਿਲੇ ਚਿੱਤਰਾਂ ਤੋਂ ਪਤਾ ਲਗਦਾ ਹੈ ਕਿ ਉਦੋਂ ਤੱਕ ਮਨੁੱਖ ਨੇ ਸੂਰਜ, ਚੰਦ ਜਾਂ ਸਿਤਾਰਿਆਂ ਬਾਰੇ ਕੋਈ ਵਿਚਾਰ ਨਹੀਂ ਸੀ ਕੀਤਾ । ਸੋ ਮੁੱਢ-ਕਦੀਮ ਤੋਂ ਮਨੁੱਖ ਧਾਰਮਿਕ ਨਹੀਂ ਸੀ ਬਲਕਿ ਇੱਕ ਖਾਸ ਪੜਾਅ 'ਤੇ ਆਕੇ ਹੀ ਮਨੁੱਖ ਦੇ ਬੇਬਸੀ ਵਿੱਚੋਂ ਕਦੇ ਕਿਸੇ ਪ੍ਰਕ੍ਰਿਤਕ ਸ਼ਕਤੀ ਨੂੰ ਕਾਬੂ ਕਰਨ ਵਾਲੀ(ਜਾਦੂ ਆਦਿ) ਅਤੇ ਕਦੇ ਗਿੜਗਿੜਾਕੇ ਖੁਸ਼ ਕਰਨ ਵਾਲੀ (ਜਿਵੇਂ ਬਲੀ ਦੇਣਾ) ਸ਼ਕਲ 'ਚ ਧਰਮ ਦਾ ਪ੍ਰਗਟਾਵਾ ਦੇਖਿਆ ਜਾ ਸਕਦਾ ਹੈ ।

ਸੋ ਮਨੁੱਖ ਨੇ ਬੇਬਸੀ ਅਤੇ ਅਗਿਆਨਤਾ ਕਰਕੇ ਇੱਕ ਖਾਸ ਪੜਾਅ 'ਤੇ ਆਕੇ ਹੀ ਧਰਮ ਸਿਰਜਿਆ । ਜਦੋਂ ਕੋਈ ਵੀ ਮਨੁੱਖ ਬੇਬਸੀ ਵਿੱਚ ਕਿਸੇ ਵੀ ਚੀਜ਼ ਦਾ ਸਹਾਰਾ ਲੈਂਦਾ ਹੈ ਤਾਂ ਉਸਤੋਂ ਉਸਨੂੰ ਕੁੱਝ ਨਾ ਕੁੱਝ ਮਾਨਸਿਕ ਠੁੰਮਣਾ ਮਿਲਣਾ

ਲੱਗਭਗ ਯਕੀਨੀ ਹੁੰਦਾ ਹੈ (ਭਾਵੇਂ ਹਰ ਹਾਲਤ 'ਚ ਨਹੀਂ)। ਮੁੱਢ ਵਿੱਚ ਧਰਮ ਨੇ ਇੱਕ ਤਾਂ ਮਨੁੱਖ ਨੂੰ ਪ੍ਰਕ੍ਰਿਤਕ ਸ਼ਕਤੀਆਂ ਬਾਰੇ ਹੋਰ ਵੱਧ ਸੋਚਣ 'ਤੇ ਮਜ਼ਬੂਰ ਕੀਤਾ ਅਤੇ ਦੂਸਰਾ ਉਸਨੂੰ ਸੰਕਟ ਦੇ ਸਮਿਆਂ ਅੰਦਰ ਹਾਰਕੇ ਬੇਦਿਲ ਨਾ ਹੋਣ ਲਈ ਇੱਕ ਢੋਈ ਦਾ ਡੰਗ ਸਾਰਿਆ ਤੇ ਇਸ ਤਰ੍ਹਾਂ ਨਾਲ ਸ਼ੁਰੂ-ਸ਼ੁਰੂ ਵਿੱਚ ਧਰਮ ਦਾ ਰੋਲ ਕੁੱਝ ਹੱਦ ਤੱਕ ਮਨੁੱਖ ਦੇ ਵਿਕਾਸ ਵਿੱਚ ਹੀ ਭੁਗਤਿਆ। ਪਰ ਜਦੋਂ ਹੌਲੀ-ਹੌਲੀ ਪੈਦਾਵਾਰ ਦੇ ਖੇਤਰ ਵਿਸ਼ਾਲ ਅਤੇ ਵੱਖ-ਵੱਖ ਹੁੰਦੇ ਗਏ ਜਿਵੇਂ ਖੇਤੀ-ਬਾੜੀ, ਕੱਪੜੇ ਬਣਾਉਣਾ, ਦੁੱਧ ਵਾਸਤੇ ਅਵਾਰਾ ਪਸ਼ੂਆਂ ਨੂੰ ਘਰੇਲੂ ਬਣਾਕੇ ਚਰਵਾਹਿਆਂ ਦੇ ਕਿੱਤੇ ਦਾ ਹੋਂਦ ਵਿੱਚ ਆਉਣਾ ਆਦਿ ਅਤੇ ਇਸ ਦੀ ਜ਼ਰੂਰਤ ਵਿੱਚੋਂ ਹੀ ਖੇਤੀ ਦੇ ਸੰਦ, ਕੱਪੜੇ ਬਣਾਉਣ ਲਈ ਸੂਈਆਂ-ਧਾਗੇ ਦੇ ਨਾਲੋ-ਨਾਲ ਮਨੁੱਖੀ ਟੱਬਰ ਵੀ ਵਧਦਾ-ਵਧਦਾ ਕਬੀਲਿਆਂ ਤੱਕ ਪਹੁੰਚਿਆ, ਤਾਂ ਨਾਲੋ-ਨਾਲ ਘੁਮੰਤੂਆਂ (ਚਰਵਾਹੇ) ਅਤੇ ਟਿਕ ਕੇ ਰਹਿਣ ਵਾਲਿਆਂ ਵਿੱਚ ਪਲਟਦਾ ਗਿਆ ਅਤੇ ਇਉਂ ਹੀ ਗੁਲਾਮਾਂ-ਮਾਲਕਾਂ,ਜਗੀਰਦਾਰਾਂ-ਮੁਜ਼ਾਹਰਿਆਂ ਵਾਲੇ ਸਮਾਜ ਥਾਣੀਂ ਗੁਜ਼ਰਦਾ ਰਾਜਿਆਂ-ਰੰਕਾਂ ਦੇ ਸਮਾਜ ਤੱਕ ਪੁੱਜ ਗਿਆ (ਹਥਲੇ ਲੇਖ ਦਾ ਵਿਸ਼ਾ ਇਸਦੇ ਇਤਿਹਾਸ 'ਚ ਜਾਣਾ ਨਹੀਂ ਹੈ)। ਫਿਰ,ਜਦੋਂ ਸਾਡੇ ਦੇਸ਼ ਅੰਦਰ ਆਰੀਅਨ ਲੋਕ ਆਏ ਤਾਂ ਉਨ੍ਹਾਂ ਨੇ ਵੇਦ ਰਚੇ ਅਤੇ ਸਮੁੱਚੇ ਲੋਕਾਂ ਨੂੰ ਬ੍ਰਾਹਮਣ, ਕਸ਼ੱਤਰੀ, ਵੈਸ਼ ਅਤੇ ਸੂਦਰ ਨਾਮੀ ਚਾਰ ਵਰਣਾਂ ਵਿੱਚ ਵੰਡ ਦਿੱਤਾ। ਕਸ਼ੱਤਰੀਆਂ ਦਾ ਕੰਮ ਰਾਜ ਕਰਨਾ, ਬ੍ਰਾਹਮਣਾਂ ਦਾ ਕੰਮ ਵਿੱਦਿਆ ਪੜਣੀ ਤੇ ਪੜਾਉਣੀ, ਵੈਸ਼ਾਂ ਦਾ ਕੰਮ ਖੇਤੀ ਅਤੇ ਵਪਾਰ ਅਤੇ ਸ਼ੂਦਰਾਂ ਦਾ ਕੰਮ ਇਨ੍ਹਾਂ ਤਿੰਨੇ ਵਰਣਾਂ ਦੀ ਹਰ ਤਰ੍ਹਾਂ ਦੀ ਸੇਵਾ 'ਚ ਜੀ-ਹਜ਼ੂਰੀਏ ਬਣੇ ਰਹਿਣਾ, ਬਣਾ ਦਿੱਤਾ ਗਿਆ। ਇਸ ਤਰ੍ਹਾਂ, ਇੱਕ ਪਾਸੇ ਸਾਧਨ-ਵੰਤੇ ਤੇ ਦੂਜੇ ਪਾਸੇ ਸਾਧਨੋਂ-ਸੱਖਣਿਆਂ ਵਿਚਕਾਰ ਅਤੇ ਦਿਮਾਗੀ ਮਿਹਨਤ ਤੇ ਸਰੀਰਕ ਮਿਹਨਤ ਕਰਨ ਵਾਲਿਆਂ ਵਿਚਕਾਰ ਪੱਕੇ ਤੌਰ 'ਤੇ ਵੰਡ ਕਰ ਦਿੱਤੀ ਗਈ ਅਤੇ ਲਾਗੂ ਕਰਨ ਲਈ ਧਰਮ ਦਾ ਨਾਗ-ਵਲ ਪਾ ਦਿੱਤਾ ਗਿਆ। ਸਾਡੇ ਦੇਸ਼ ਅੰਦਰ (ਭਾਵੇਂ ਅਜਿਹਾ ਹੀ ਕੁੱਝ ਸਾਰੇ ਸੰਸਾਰ ਅੰਦਰ ਵਾਪਰਿਆ ਹੈ)ਇਹ ਕਿਰਤ ਦੀ ਮੁਢਲੀ ਵੰਡ ਬਣੀ। ਫਿਰ ਕਿਰਤ ਕਰਨ ਵਾਲਿਆਂ ਅਤੇ ਕਿਰਤ ਦੀ ਲੁੱਟ ਕਰਨ ਵਾਲਿਆਂ ਵਿੱਚੋਂ ਧਰਮ ਨੇ ਵੀ ਕਿਸੇ ਨਾ ਕਿਸੇ ਦੇ ਪੱਖ 'ਚ ਤਾਂ ਖੜਨਾ ਹੀ ਸੀ। ਇਹ ਧਾਰਮਿਕ ਫਰਜ਼ਾਂ ਦੀ ਵੰਡ ਹੀ ਉਸ ਸਮੇਂ ਸਮਾਜ 'ਤੇ ਭਾਰੂ ਲੋਟੂ-ਸ਼੍ਰੇਣੀਆਂ ਨੇ ਕੀਤੀ ਸੀ, ਇਸ ਲਈ ਉਨ੍ਹਾਂ ਦੇ ਸੂਤ ਬਹਿੰਦੀ ਵਿਚਾਰਧਾਰਾ ਅਨੁਸਾਰ ਹੀ ਧਰਮ ਕਿਰਤੀਆਂ ਨੂੰ ਜਿਹੋ-ਜਿਹੀ ਹਾਲਤ ਵਿੱਚ ਉਹ ਰਹਿ ਰਹੇ ਹਨ, ਉਸੇ ਨੂੰ 'ਉਪਰਲੇ' ਦੀ ਰਜ਼ਾ ਮੰਨਕੇ ਜ਼ਿੰਦਗੀ ਬਤੀਤ ਕਰਨ ਦੀ ਨਸ਼ੀਲੀ ਲੋਰੀ ਦੇਕੇ ਸੁਆਉਣ ਦਾ ਕਾਰਜ ਨਿਭਾਉਣ ਲੱਗ ਪਿਆ। ਇੱਥੇ ਆਕੇ ਧਰਮ ਪੂਰਨ ਤੌਰ 'ਤੇ ਕਿਰਤੀਆਂ ਵਿਰੁੱਧ ਖੜ ਗਿਆ। ਇਹ ਅੱਜ ਤੱਕ ਜਾਰੀ ਰਹਿ ਰਿਹਾ ਹੈ। ਅੱਜ ਵੀ ਧਰਮ ਦਾ ਅਧਿਆਤਮਵਾਦੀ ਫ਼ਲਸਫਾ ਇਹੀ ਪ੍ਰਚਾਰੀ ਜਾ ਰਿਹਾ ਹੈ (ਭਾਵੇ - ਲੁਕਵੇਂ ਰੂਪ ਵਿੱਚ ਹੀ ਹੋਵੇ) ਕਿ ਇਹ ਮਿਹਨਤਕਸ਼ ਨਹੀਂ ਜਿਹੜੇ ਆਪਣੇ ਮਾਲਕਾਂ (ਯਾਨੀ ਲੁਟੇਰਿਆਂ) ਨੂੰ ਗੁਜ਼ਾਰਾ ਕਰਨ ਦੇ ਸਾਧਨਾਂ ਨਾਲ ਨਿਵਾਜਦੇ ਹਨ ਬਲਕਿ ਇਹ ਮਾਲਕ ਹਨ ਜਿਹੜੇ ਮਿਹਨਤਕਸ਼ਾਂ ਨੂੰ ਇਹ ਸਾਧਨ ਦਿੰਦੇ ਹਨ। ਇਸੇ ਵਿਚਾਰ ਕਰਕੇ ਹੀ ਸਾਡੇ ਸਮਾਜ ਵਿੱਚ ਸਰੀਰਕ ਮਿਹਨਤ ਕਰਨ ਵਾਲਿਆਂ ਨੂੰ ਨਫ਼ਰਤ ਦੀ ਨਜ਼ਰ ਨਾਲ ਦੇਖਿਆ ਜਾਂਦਾ ਹੈ।

ਕਿਰਤੀ ਉਧੇੜਬੁਣ 'ਚ ਹੈ ਕਿ ਇੰਨਾ ਮਿਹਨਤੀ ਹੋਣ ਦੇ ਬਾਵਜੂਦ ਉਹ ਜ਼ਿੰਦਗੀ ਦੇ ਸਾਰੇ ਐਸ਼ੋ-ਆਰਾਮਾਂ ਤੋਂ ਵਾਂਝਾ ਕਿਉਂ ਹੈ ? ਡੱਕਾ ਭੰਨਕੇ ਦੂਹਰਾ ਨਾ ਕਰਨ ਵਾਲੇ ਜਾਂ ਸਿਰਫ ਦਿਮਾਗੀ ਸ਼ਕਤੀ ਰਾਹੀਂ ਹੀ ਡੰਗ ਸਾਰਨ ਵਾਲੇ ਜ਼ਿੰਦਗੀ 'ਚ ਬੁੱਲੇ ਕਿਉਂ ਲੁੱਟ ਰਹੇ ਹਨ ? ਮੱਥੇ ਦੀਆਂ ਠੀਕਰੀਆਂ ਭੰਨਣ ਦੇ ਬਾਵਜੂਦ ਇਹ ਸਾਰਾ ਵਰਤਾਰਾ ਉਸ ਮੂਹਰੇ ਇੱਕ ਬੁਝਾਰਤ ਬਣਿਆ ਹੋਇਆ ਹੈ। ਦੋ-ਹਰਫ਼ੀ ਗੱਲ ਇਹ ਕਿ ਕਿਰਤੀਆਂ ਨੂੰ ਉਨ੍ਹਾਂ ਦੀ ਇਹ ਦੁਰਦਸ਼ਾ ਦੇ ਕਾਰਨ ਦਾ ਗਿਆਨ ਨਹੀਂ ਹੈ ਕਿ ਇਹ ਸਮਾਜ 'ਤੇ ਭਾਰੂ ਧੜੇ ਰਾਂਹੀ ਹੜੱਪੀ ਜਾ ਰਹੀ ਉਨ੍ਹਾਂ ਦੀ ਕਿਰਤ-ਕਮਾਈ ਕਰਕੇ ਹੈ। ਉਹ ਬੇਬੱਸ ਹੋਇਆ ਮਾਨਸਿਕ ਭਟਕਣ ਦਾ ਸ਼ਿਕਾਰ ਹੈ। ਸੋ ਜਿੱਥੇ ਧਰਮ ਮੁੱਢ ਵਿੱਚ ਪ੍ਰਕ੍ਰਿਤਕ ਸ਼ਕਤੀਆਂ ਬਾਰੇ ਮਨੁੱਖੀ ਅਗਿਆਨਤਾ ਅਤੇ ਬੇਬਸੀ ਵਿੱਚੋਂ ਪੈਦਾ ਹੋਇਆ ਉੱਥੇ ਹੁਣ ਇਹ ਮਨੁੱਖ ਦੇ ਸਮਾਜਿਕ ਸ਼ਕਤੀਆਂ ਦੀ ਅਗਿਆਨਤਾ ਕਰਕੇ ਅਤੇ ਉਨ੍ਹਾਂ ਮੂਹਰੇ ਬੇਬਸ ਹੋਣ ਕਰਕੇ ਜਾਰੀ ਰਹਿ ਰਿਹਾ ਹੈ।

ਧਾਰਮਿਕ ਫ਼ਲਸਫਾ :

(ੳ) ਸਵੈ-ਵਿਰੋਧ : ਧਾਰਮਿਕ ਫ਼ਲਸਫਾ ਅਧਿਆਤਮਵਾਦੀ ਹੈ। ਸਮੁੱਚੇ ਧਰਮਾਂ (ਸਿਰਫ ਕੁੱਝ ਧਰਮਾਂ ਨੂੰ ਛੱਡਕੇ)ਦਾ ਇੱਕ ਸਰਵ-ਸਾਂਝਾ ਮੱਤ ਹੈ ਕਿ ਮਨੁੱਖ ਨੂੰ ਆਪਣੀ ਹਾਲਤ ਨੂੰ ਕਿਸੇ ਦੈਵੀ ਸ਼ਕਤੀ ਵੱਲੋਂ ਲਿਖੇ ਮੱਥੇ ਦੇ ਲੇਖ ਮੰਨਕੇ ਉਸਨੂੰ ਸਹਿਣ ਕਰਦਿਆਂ ਜੀਵਨ ਜੀਅ ਲੈਣਾ ਚਾਹੀਦਾ ਹੈ। ਇਸਦਾ ਕੀ ਅਰਥ ਹੈ ? ਸਿਰਫ ਤੇ ਸਿਰਫ ਇਹੀ ਕਿ ਸਾਰੇ ਮਨੁੱਖਾਂ ਨੂੰ ਰਾਜ-ਭਾਗ ਦੇ ਮਾਲਕਾਂ (ਲੁਟੇਰਿਆਂ) ਅੱਗੇ ਸਿਰ ਝੁਕਾਈ ਰੱਖਣਾ ਚਾਹੀਦਾ ਹੈ ਕਿਉਂਕਿ ਇਹ ਰਾਜ-ਭਾਗ ਉਹਨਾਂ ਨੂੰ 'ਉਪਰਲੇ' ਕੁੱਲ-ਸੱਤਾ ਦੇ ਮਾਲਕ ਈਸ਼ਵਰ ਵੱਲੋਂ ਮਿਲਿਆ ਹੈ ਅਤੇ ਉਸਦੀ ਰਜ਼ਾ ਵਿੱਚ ਰਹਿਣਾ ਹੀ ਮਨੁੱਖੀ ਧਰਮ ਹੈ -'ਹੁਕਮ ਰਜ਼ਾਈ ਚੱਲਣਾ, ਨਾਨਕ ਲਿਖਿਆ ਨਾਲ..'। ਨਾਲ ਹੀ ਇਹ ਕਿ ਧਰਮ ਤੋਂ ਬਿਨ੍ਹਾਂ ਮਨੁੱਖ ਦਾ ਕੋਈ ਜੀਵਨ ਹੀ ਨਹੀਂ ਹੈ ਇਸ ਲਈ ਇਸ ਦੀ ਪਾਲਣਾ ਕਰਨਾ ਹਰ ਮਨੁੱਖ ਦਾ ਮੁਢਲਾ ਫਰਜ਼ ਹੈ। ਮਾੜਾ ਜਾ ਪਹਿਲਾਂ ਇਹ ਦੇਖ ਲਈਏ ਕਿ ਕੀ ਇਹ ਠੀਕ ਹੈ ? ਕੁੱਝ ਸਵਾਲ ਹੀ ਸਾਫ ਕਰ ਦੇਣਗੇ। ਕੀ ਮਨੁੱਖ ਮੁੱਢ-ਕਦੀਮੋਂ ਧਾਰਮਿਕ ਸੀ ? ਨਹੀਂ। ਫਿਰ ਮਨੁੱਖ ਮੁਢਲੇ ਸਮਿਆਂ 'ਚ ਜਿੰਦਾ ਕਿਵੇਂ ਰਿਹਾ ? ਹੋਰ ਵੀ। ਕੀ ਇਹ ਲੁਟੇਰਾ ਵਰਗ ਵੀ ਮੁੱਢ ਤੋਂ ਹੀ ਹੋਂਦ ਵਿੱਚ ਸੀ ? ਨਹੀਂ, ਬਲਕਿ ਇਕ ਖਾਸ ਪੜਾਅ 'ਤੇ ਆ ਕੇ ਹੀ ਇਸਦਾ ਮਨਹੂਸ ਜਨਮ ਹੋਇਆ। ਜੇ ਇਹ ਰਾਜ-ਭਾਗ ਕਰਨ ਲਈ ਹੀ ਜੰਮਣੇ ਹੁੰਦੇ ਤਾਂ ਉਹ 'ਮਾਲਕ' ਇਨ੍ਹਾਂ ਨੂੰ ਮੁੱਢ-ਕਦੀਮੀ ਦੌਰ 'ਚ ਹੀ ਮਨੁੱਖਾਂ 'ਤੇ ਰਾਜ ਕਰਨ ਲਈ ਨਾ ਭੇਜਦਾ ? ਕੀ ਇਨ੍ਹਾਂ ਦੇ ਰਾਜ-ਭਾਗ ਤੋਂ ਬਿਨ੍ਹਾਂ ਮਨੁੱਖੀ ਭਾਈਚਾਰੇ ਨੇ ਵਿਕਾਸ ਨਹੀਂ ਕੀਤਾ ? ਕੀਤੈ। ਖੈਰ ਇਨ੍ਹਾਂ ਦੇ ਸਵੈ-ਵਿਰੋਧ ਵੱਲ ਹੀ ਆਓ। ਲਓ ਦੇਖੋ, ਮਜ਼ੇਦਾਰ ਗੱਲ। ਜਿਹੜੇ ਧਰਮ ਇਹ ਕਹਿੰਦੇ ਹਨ ਕਿ ਧਰਮ ਮਨੁੱਖ ਨੇ ਨਹੀਂ ਸਿਰਜਿਆ ਬਲਕਿ ਮਨੁੱਖ ਨੂੰ ਧਰਮ ਨੇ ਸਿਰਜਿਆ ਹੈ ਅਤੇ ਸਿਰਜਦਾ ਹੈ, ਕੀ ਉਹ ਧਰਮ ਨੂੰ ਬਚਾਉਣ ਲਈ ਮਨੁੱਖ ਦੁਆਰਾ ਰਚੀਆਂ ਸੰਸਥਾਵਾਂ ਦੀ ਸ਼ਰਨ 'ਚ ਨਹੀਂ ਡਿੱਗਦੇ ?ਡਿੱਗਦੇ ਹਨ ? ਸਾਰੇ ਧਰਮ, ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚੀ ਹੋਈ ਮਹਿਸੂਸ ਕਰਨ, ਤਾਂ ਉਹ ਕਿੱਥੇ ਅਰਜੋਈ ਕਰਦੇ ਹਨ ? ਮਨੁੱਖ ਦੁਆਰਾ ਬਣਾਏ ਕਾਨੂੰਨਾਂ ਅੱਗੇ। ਆਹ ਹੁਣੇ ਜਿਹੇ ਹੀ ਗੁਰੂ ਗਰੰਥ ਸਾਹਿਬ ਦੀਆਂ ਬੀੜਾਂ ਸਾੜਣ ਦੇ ਮਾਮਲੇ 'ਚ ਕੀ ਹੋਇਐ ? ਕਿੰਨੀਆਂ ਧਾਰਮਿਕ ਜਾਂ ਸਿਆਸੀ ਜਥੇਬੰਦੀਆਂ ਨੇ ਭਨਿਆਰਾਂ ਵਾਲੇ ਖਿਲਾਫ ਕਤਲ ਦਾ ਮੁਕੱਦਮਾ ਦਰਜ ਕਰਨ ਦੀ ਮੰਗ ਕਿੱਥੇ ਕੀਤੀ ? ਮਨੁੱਖ ਦੁਆਰਾ ਬਣਾਏ ਕਾਨੂੰਨ ਅੱਗੇ। ਕੀ ਇਹ ਸਾਰਾ ਕੁੱਝ ਧਰਮ ਦਾ ਬਚਣ ਲਈ ਮਨੁੱਖ ਦੇ ਸਿਰਜੇ ਕਾਨੂੰਨਾਂ ਅੱਗੇ ਅਰਜੋਈ ਕਰਨਾ ਨਹੀਂ ? ਬਿਲਕੁਲ ਹੈ। ਇਹ ਸਮੁੱਚੇ ਧਰਮ-ਜਗਤ 'ਤੇ ਲਾਗੂ ਹੁੰਦਾ ਹੈ।

ਅੱਗੇ ਹੋਰ ਲਵੋ। ਸਮੁੱਚੇ ਧਰਮਾਂ ਵਾਲੇ ਅਕਸਰ ਮੌਕਾ ਤਾੜਕੇ ਇਹ ਕਹਿੰਦੇ ਸੁਣੇ ਜਾ ਸਕਦੇ ਹਨ ਕਿ ਕਿਸੇ ਦੀਆਂ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਾਉਣਾ ਤਰਕ-ਸੰਗਤ ਨਹੀਂ ਹੈ। ਠੀਕ। ਹਰ ਮਨੁੱਖ ਨੂੰ ਧਰਮ ਨੂੰ ਮੰਨਣ ਦਾ ਹੱਕ ਤਰਕਸ਼ੀਲ ਅਧਿਕਾਰਾਂ ਦੇ ਘੇਰੇ 'ਚ ਆਉਂਦਾ ਹੈ। ਆਹੋ, ਆਉਂਦੈ। ਇਸੇ ਅਧਾਰ 'ਤੇ ਉਹ ਹਰ ਮਨੁੱਖ ਤੋਂ ਤਰਕਸ਼ੀਲ ਵਿਹਾਰ ਚਾਹੁੰਦੇ ਹਨ। ਬਿਲਕੁਲ ਚਾਹੀਦੈ। ਨਾਲੋ-ਨਾਲ ਸਾਰੇ ਹੀ ਧਰਮ ਆਪੋ-ਆਪਨੂੰ ਸ੍ਰੇਸ਼ਠ ਸਾਬਤ ਕਰਨ ਲਈ ਤਰਕ ਦੀ ਵੀ ਵਰਤੋਂ ਕਰਦੇ ਹਨ। ਮਿਸਾਲ ਵਜੋਂ ਗੁਰੂ ਨਾਨਕ ਦੇਵ ਜੀ, ਜੋ ਆਪਣੇ ਸਮੇਂ ਦੇ ਮਹਾਨ ਸਮਾਜ ਸੁਧਾਰਕ ਹੋਏ ਹਨ, ਨੇ ਬ੍ਰਾਹਮਣ ਪੁਜਾਰੀਆਂ ਵੱਲੋਂ ਪਿਤਰਾਂ ਨੂੰ ਪਾਣੀ ਦੇਣ ਦੇ ਉਲਟ ਆਪਣੇ ਖੇਤਾਂ ਨੂੰ ਪਾਣੀ ਦਿੰਦਿਆਂ ਤਰਕ ਪੇਸ਼ ਕੀਤਾ ਸੀ ਕਿ ਜੇ ਕਰ ਉਨ੍ਹਾਂ ਦੇ ਪਿਤਰਾਂ, ਜੋ ਬਹੁਤ ਦੂਰ ਬੈਠੇ ਹਨ, ਨੂੰ ਪਾਣੀ ਪਹੁੰਚ ਸਕਦਾ ਹੈ ਤਾਂ ਉਸਦੇ ਖੇਤ ਜੋ ਉਨ੍ਹਾਂ ਤੋਂ ਕਿਤੇ ਨੇੜੇ ਹਨ ਤਾਂ ਪਾਣੀ ਕਿਉਂ ਨਹੀਂ ਪਹੁੰਚ ਸਕਦਾ ? ਯਾਨੀ ਉਨ੍ਹਾਂ ਨੇ ਤਰਕ ਦੀ ਵਰਤੋਂ ਕੀਤੀ। ਸਿੱਖ ਧਰਮ ਅੰਦਰ ਤਾਂ ਇੱਥੋਂ ਤੱਕ ਹੈ ਕਿ ਗੁਰੂ ਗਰੰਥ ਸਾਹਿਬ ਜੀ ਪਾਠ ਦੇ ਭੋਗ ਸਮੇਂ ਅਰਦਾਸ ਵਿੱਚ 'ਵਿਵੇਕ ਦਾਨ' ਦੀ ਬਖਸ਼ਿਸ਼ ਮੰਗੀ ਜਾਂਦੀ ਹੈ। ਇਹ ਵਿਵੇਕ ਤਰਕ ਦਾ ਹੀ ਦੂਸਰਾ ਨਾਮ ਹੈ। ਹੋਰ ਸਾਰੇ ਧਰਮ ਵੀ ਆਪਣਾ ਫ਼ਲਸਫਾ, ਆਪਣੇ ਵਿਚਾਰ ਪ੍ਰਚਾਰਨ-ਪ੍ਰਸਾਰਨ ਲਈ ਤਰਕ (ਖਰਾ ਹੋਵੇ ਜਾਂ ਖੋਟਾ) ਦੀ ਵਰਤੋਂ ਕਰਦੇ ਹਨ। ਅਸੀਂ ਇਸਦੀ ਵਰਤੋਂ ਨੂੰ ਜਾਇਜ਼ ਸਮਝਦੇ ਹਾਂ। ਪਰ ਜੇਕਰ ਕੋਈ ਧਰਮ ਵਾਲਿਆਂ ਨੂੰ ਕਹੇ ਕਿ ਤੁਹਾਡੇ ਧਾਰਮਿਕ ਫ਼ਲਸਫੇ ਨੂੰ ਉਹ ਤਰਕ ਦੀ ਕਸੌਟੀ ਤੇ ਪਰਖਣਾ ਚਾਹੇਗਾ ਤਾਂ ਉਹ ਇਸ ਨਾਲ ਧਰਮ ਦੀ ਪਵਿੱਤਰਤਾ ਭੰਗ ਹੋ ਜਾਣ ਦੀ ਗੱਲ 'ਤੇ ਆ ਉਤਰਦੇ ਹਨ। ਕੀ ਇਹ ਸਵੈ-ਵਿਰੋਧੀ ਅਸੂਲ ਨਹੀਂ ਹੈ ਕਿ ਆਪ ਤਰਕ ਦੇ ਆਧਾਰ 'ਤੇ ਦੂਸਰਿਆਂ ਦੇ ਵਿਚਾਰਾਂ ਨੂੰ ਝੁਠਲਾਉਂਦਿਆਂ ਆਪਣੇ ਵਿਚਾਰਾਂ ਨੂੰ ਠੀਕ ਠਹਿਰਾਉਣਾ ਪਰ ਆਪਣੇ ਵਿਚਾਰਾਂ ਨੂੰ ਤਰਕ ਦੀ ਸਾਣ 'ਤੇ ਲਾਕੇ ਦੇਖਣ ਤੋਂ ਹਟ-ਪਰ੍ਹੇ ਕਹਿਣਾ, ਆਪ ਤਰਕਸ਼ੀਲ ਅਧਿਕਾਰਾਂ ਦੀ ਮੰਗ ਕਰਨਾ ਤੇ ਆਪਣੀ ਵਾਰੀ ਕੋ ਨਾ ਮਾਨੂੰ ਕਹਿਣਾ, ਆਪ ਤਰਕਸ਼ੀਲ ਵਿਹਾਰ ਦੀ ਮੰਗ ਕਰਨਾ ਤੇ ਆਪਣੀ ਵਾਰੀ ਇਸਦੀ ਥਾਂ 'ਤੇ ਡਾਂਗ ਵਿਖਾਉਣੀ, ਦੂਸਰੇ ਨੂੰ ਤਰਕ-ਸੰਗਤ ਹੋਣ ਦੀ ਮੱਤ ਦੇਣੀ ਪਰ ਆਪਣੀ ਵਾਰੀ ਤਰਕ-ਸੰਗਤ ਹੋਣ ਨੂੰ ਧਰਮ-ਭ੍ਰਿਸ਼ਟ ਹੋਣਾ ਸਮਝਣਾ। ਇਹ ਸਾਰਾ ਸਵੈ-ਵਿਰੋਧ ਹੈ ਕਿਉਂ ? ਇਸ ਲਈ ਕਿ ਧਾਰਮਿਕ ਫ਼ਲਸਫਾ ਧਾਰਮਿਕ ਗਿਆਨ ਨੂੰ ਕਿਸੇ ਇਲਾਹੀ ਜਾਂ ਦੈਵੀ ਸ਼ਕਤੀ ਵੱਲੋਂ ਭੇਜਿਆ ਫੁਰਮਾਨ ਸਮਝਦਾ ਹੈ, ਸਰਵ-ਸੰਪੂਰਨ ਅਤੇ ਪਵਿੱਤਰ ਸਮਝਦਾ ਹੈ ਤੇ ਇਸਦੀ ਲਗ-ਮਾਤਰਾ ਤੱਕ ਨੂੰ ਨਾ-ਹਟਾਉਣ ਲਈ ਬਜ਼ਿੱਦ ਹੈ, ਪਰ ਪ੍ਰਚਾਰ ਕਰਨ ਲਈ ਤਰਕ ਦੀ ਵਰਤੋਂ ਤਾਂ ਐਵੇਂ ਕਿਤੇ ਅੜਿਆ-ਫਸਿਆ ਹੀ ਕਰਦਾ ਹੈ

ਸਵੈ-ਵਿਰੋਧ ਦਾ ਇੱਕ ਮਹੱਤਵਪੂਰਨ ਨੁਕਤਾ ਹੋਰ। ਬ੍ਰਾਹਮਣੀ ਮੱਤ ਅੰਦਰ ਆਉਂਦਾ ਹੈ "ਸਤਿਅਮ ਮੇਵ ਜਯਤੇ" ਯਾਨੀ ਸੱਚ ਦੀ ਜੈ। ਗੁਰੂ ਨਾਨਕ ਦੇਵ ਜੀ ਨੇ ਫਰਮਾਇਆ ਹੈ,"ਕੂੜ ਨਿਖੁੱਟੇ ਨਾਨਕਾ, ਓੜਕ ਸੱਚੁ ਰਹੀ"। ਹੁਣ ਦੇਖੋ ਇੱਥੇ ਸੱਚ+ਝੂਠ ਦੇ ਸੰਗਮ ਦੀ ਗੱਲ ਨਹੀਂ ਬਲਕਿ ਜਿੱਤ ਦੀ ਹੈ। ਜਿੱਤ ਕਿਸਦੀ, ਕੀਹਤੇ ਅਤੇ ਕਿਵੇਂ? ਸਾਫ ਹੈ ਸੱਚ ਦੀ ਝੂਠ 'ਤੇ ਜਿੱਤ ਤੇ ਉਹ ਵੀ ਜੱਦੋਜਹਿਦ ਰਾਹੀਂ। ਇਸ ਦਾ ਇੱਕ ਹੋਰ ਤੱਥ ਨੇਕੀ ਦੀ ਬਦੀ ਉਪਰ ਜਿੱਤ ਵਜੋਂ ਦੁਸਹਿਰੇ ਦਾ ਮਨਾਉਣਾ ਹੈ (ਭਾਵੇਂ ਇਹ ਠੀਕ ਹੈ ਜਾਂ ਗਲਤ) ਜਿਸ ਵਿੱਚ ਰਾਵਣ ਨੂੰ ਬਦੀ ਦੇ ਪ੍ਰਤੀਕ ਅਤੇ ਰਾਮ ਨੂੰ ਨੇਕੀ ਦੇ ਪ੍ਰਤੀਕ ਵਜੋਂ ਪੇਸ਼ ਕੀਤਾ ਜਾਂਦਾ ਹੈ। ਇਹ ਵੀ ਦੋ ਵਿਰੋਧੀਆਂ ਦੇ ਟੱਕਰ ਰਾਹੀਂ ਵਿਕਾਸ ਹੋਣ ਵਾਲੇ ਅਸੂਲ ਨੂੰ ਦਰਸਾਉਂਦਾ ਹੈ। ਗੀਤਾ ਦਾ ਉਪਦੇਸ਼ ਹੈ "ਜਦੋਂ ਧਰਮ ਦੀ ਹਾਨੀ ਅਤੇ ਅਧਰਮ ਦੀ ਉਨਤੀ ਹੁੰਦੀ ਹੈ ਉਦੋਂ ਹੀ ਮੈਂ (ਭਾਵ ਈਸ਼ਵਰ-ਲੇਖਕ) ਆਪਣੇ ਰੂਪ ਨੂੰ ਪ੍ਰਗਟ ਕਰਦਾ ਹਾਂ ਅਰਥਾਤ ਸਾਕਾਰ ਰੂਪ ਵਿੱਚ ਲੋਕਾਂ ਦੇ ਸਾਹਮਣੇ ਆਉਂਦਾ ਹਾਂ। ਸਾਧੂ-ਪੁਰਸ਼ਾਂ ਦਾ ਉਦਾਰ ਕਰਨ ਲਈ ਤੇ ਪਾਪ ਕਰਨ ਵਾਲਿਆਂ ਦਾ ਨਾਸ਼ ਕਰਨ ਲਈ ਤੇ ਧਰਮ ਨੂੰ ਮੁੜ ਸਥਾਪਤ ਕਰਨ ਵਾਸਤੇ ਮੈਂ ਯੁੱਗ-ਯੁੱਗ ਦੇ ਵਿੱਚ ਪ੍ਰਗਟ ਹੁੰਦਾ ਹਾਂ" ਇਹ ਹੀ ਨਹੀਂ ਬਲਕਿ ਪੰਜਾਬੀ ਭਾਸ਼ਾ ਦੁਆਰਾ ਅਨੁਵਾਦਤ ਗੀਤਾ ਦੇ ਇੱਕ ਫੁੱਟ-ਨੋਟ ਵਿੱਚ ਧਰਮ-ਭੂਮੀ ਦੀ ਵਿਆਖਿਆ ਵਿੱਚ ਲਿਖਿਆ ਹੈ,"ਜੀਵਨ ਇੱਕ ਯੁੱਧ ਹੈ, ਜਿਸਦਾ ਉਦੇਸ਼ ਬੁਰਾਈਆਂ ਦੇ ਵਿਰੁੱਧ ਲੜਦੇ ਰਹਿਣਾ ਹੈ। ਯੁੱਧ ਸਜ਼ਾ ਹੈ। ਮਨੁੱਖਤਾ ਦੀ ਸ਼ੁੱਧੀ ਲਈ ਇਸਦੀ ਜ਼ਰੂਰਤ ਹੈ।"ਇਹ ਸਾਰੇ ਕਥਨ ਦੋ ਵਿਰੋਧੀਆਂ ਦੀ ਜੱਦੋਜਹਿਦ ਦੇ ਬੁਨਿਆਦੀ ਹੋਣ,ਅਟੱਲ ਹੋਣ ਤੇ ਇਸ ਰਾਹੀਂ ਹੀ ਵਿਕਾਸ ਹੋਣ ਦੀ ਪੁਸ਼ਟੀ ਕਰਦੇ ਹਨ। ਪਰ ਧਾਰਮਿਕ ਖੇਤਰ ਤੋਂ ਵਧਕੇ ਜ਼ਿੰਦਗੀ ਦੇ ਸਮੁੱਚੇ ਖੇਤਰ ਵਿੱਚ ਇਸ ਅਸੂਲ ਨੂੰ ਲਾਗੂ ਕਰਨ 'ਤੇ ਨਾ ਤਾਂ ਧਰਮ ਬਚਦਾ ਹੈ ਨਾ ਹੀ ਉਸਦਾ ਪਾਲਣਹਾਰ ਸਮਾਜਕ ਪ੍ਰਬੰਧ। ਇਸ ਲਈ ਇੱਥੇ ਆਕੇ ਧਾਰਮਿਕ ਫ਼ਲਸਫਾ ਪੁਠ-ਪੈਰਾ ਤੁਰ ਪੈਂਦਾ ਹੈ। ਇਸਨੂੰ ਧਾਰਮਿਕ ਬੁੱਧੀਜੀਵੀ (ਆਮ ਸ਼ਰਧਾਵਾਨ ਲੋਕ ਨਹੀਂ) ਪੂਰੀ ਤਰ੍ਹਾਂ ਸਮਝਦੇ ਹਨ ਅਤੇ ਇਸੇ ਲਈ ਉਹ ਫ਼ਲਸਫੇ ਅੰਦਰ ਜੱਦੋਜਹਿਦ ਵਾਲੇ ਤੱਤ ਨੂੰ ਖਾਰਜ ਕਰਨ

ਲਈ ਉਲਟੇ-ਸਿੱਧੇ ਵਿਚਾਰ ਲਿਆਉਂਦੇ ਹਨ ਜਿਵੇਂ ਡਾ.ਰਾਧਾ ਕਰਿਸ਼ਨਨ ਜੀ ਨੇ ਲਿਖਿਆ ਹੈ ਕਿ ਆਪਣੀ ਹੋਂਦ ਲਈ ਜੱਦੋਜੰਹਿਦ ਕਰਨਾ ਪਸ਼ੂ ਜਗਤ ਲਈ ਤਾਂ ਠੀਕ ਹੈ ਪਰ ਜੇ ਇਸੇ ਅਸੂਲ ਨੂੰ ਮਨੁੱਖੀ ਜਗਤ 'ਤੇ ਲਾਗੂ ਕੀਤਾ ਜਾਂਦਾ ਹੈ ਤਾਂ ਮਨੁੱਖਤਾ ਦਾ ਸਰਵ-ਨਾਸ਼ ਹੋ ਜਾਵੇਗਾ। ਹੁਣ ਦੇਖੋ ਇਹ ਆਸਤਕ ਧਰਮੀ ਫ਼ਲਸਫਾ ਧਰਮ ਦੇ ਖੇਤਰ ਵਿੱਚ ਵਿਰੋਧ ਰਾਹੀਂ ਵਿਕਾਸ ਵਾਲੇ ਅਸੂਲ ਤੇ ਚੱਲਦਾ ਹੋਇਆ ਵੀ ਮਨੁੱਖੀ ਜੀਵਨ ਦੇ ਹੋਰ ਖੇਤਰਾਂ ਅੰਦਰ ਇਸਨੂੰ ਲਾਗੂ ਨਾ ਕਰਨ ਲਈ ਹਊਆ ਖੜਾ ਕਰਦਾ ਹੈ ਤੇ ਇਸ ਲਈ ਸਵੈ-ਵਿਰੋਧੀ ਬਣ ਜਾਂਦਾ ਹੈ।

ਅੱਗੇ ਹੋਰ। ਧਰਮੀ ਫ਼ਲਸਫਾ ਲੁਟੇਰਿਆਂ ਤੇ ਲੁੱਟੀਂਦੇ ਲੋਕਾਂ ਨੂੰ ਉਨ੍ਹਾਂ ਦੇ ਧਰਮ ਦੇ ਇੱਕ ਹੋਣ ਦਾ ਵਾਸਤਾ ਪਾਕੇ ਇੱਕੋ ਮਾਲਾ'ਚ ਪਰੋਂਦਾ ਹੈ। ਕੀ ਇੱਕੋ ਧਰਮ 'ਚ ਹੋਣ ਨਾਲ ਇਨ੍ਹਾਂ ਜਮਾਤਾਂ ਦੇ ਹਿਤ ਇੱਕ ਹੋ ਸਕਦੇ ਹਨ ? ਨਹੀਂ। ਤਾਂਹੀਓਂ ਇਹ ਫ਼ਲਸਫਾ ਇੰਨ੍ਹਾਂ ਜਮਾਤਾਂ ਦੇ ਵਿਰੋਧੀ ਹਿਤਾਂ 'ਤੇ ਧਰਮ ਦਾ ਗਲਾਫ਼ ਚਾੜਕੇ ਜਮਾਤੀ ਜਦੋਜਹਿਦ ਵਾਲੀ ਸਚਾਈ ਨੂੰ ਆਈ-ਗਈ ਕਰਨ ਦੀ ਹੇਰਾ-ਫੇਰੀ ਕਰਦਾ ਹੈ।

ਵਿਕਾਸ ਦਾ ਨਿਯਮ ਕੀ ਹੈ ? ਇਸਨੂੰ ਸਮਝਣ ਲਈ ਆਪਾਂ ਆਦਿ-ਕਾਲੀਨ ਸਮਾਜ ਦੇ ਆਧਾਰ ਦੀ ਮਿਸਾਲ ਲੈਂਦੇ ਹਾਂ। ਉਦੋਂ ਨਾ ਤਾਂ ਨਿੱਜੀ ਮਾਲਕੀ ਸੀ ਅਤੇ ਨਾ ਹੀ ਜਮਾਤਾਂ ਦੀ ਹੋਂਦ ਅਤੇ ਇਸੇ ਕਰਕੇ ਜਮਾਤੀ ਵਿਰੋਧਾਂ ਦੇ ਨਾ ਹੋਣ ਕਾਰਨ ਹੀ ਸਮਾਜ ਦੀ ਉਪਰਲੀ ਬਣਤਰ ਵਿੱਚ ਨਾ ਤਾਂ ਰਾਜ, ਨਾ ਰਾਜਸੀ ਤੇ ਕਾਨੂੰਨੀ ਵਿਚਾਰ ਸਨ ਤੇ ਨਾ ਹੀ ਇਸ ਲਈ ਲੋੜੀਦੀਆਂ ਕੋਈ ਸੰਸਥਾਵਾਂ। ਪਰ ਨਿੱਜੀ ਮਾਲਕੀ ਅਤੇ ਜਮਾਤਾਂ ਦੇ ਜਨਮ ਨੇ ਇਸ ਉਪਰਲੀ ਬਣਤਰ (ਉਸਾਰ) ਨੂੰ ਜਨਮ ਦਿੱਤਾ। ਗੁਲਾਮ-ਮਾਲਕ ਸਮਾਜ ਵਿੱਚ, ਮਾਲਕ ਦੀ ਗੁਲਾਮ ਉਤੇ ਹਕੂਮਤ ਨੂੰ ਹੱਕੀ ਠਹਿਰਾਉਣ ਵਾਲੇ ਵਿਚਾਰਾਂ ਦਾ ਅਤੇ ਇਸ ਹਕੂਮਤ ਦੀ ਰੱਖਿਆ ਕਰਨ ਲਈ ਲੋੜੀਂਦੀਆਂ ਸੰਸਥਾਵਾਂ (ਰਾਜ ਅਤੇ ਹੋਰਨਾਂ) ਦਾ ਵੀ ਜਨਮ ਹੋਇਆ। ਇਸ ਲਈ ਸਮਾਜ ਵਿੱਚ ਕੋਈ ਰਾਜ, ਰਾਜਸੀ ਜਾਂ ਧਾਰਮਿਕ ਜਾਂ ਕਿਸੇ ਵੀ ਕਿਸਮ ਦੇ ਹੋਰ ਵਿਚਾਰ ਅਤੇ ਸਮੁੱਚੀਆਂ ਸੰਸਥਾਵਾਂ ਇਸੇ ਆਧਾਰ ਤੋਂ ਉਪਜਦੀਆਂ ਹਨ ਅਤੇ ਇਸਦੀ ਰਾਖੀ ਕਰਦੀਆਂ ਹਨ। ਇਹ ਸਾਰਾ ਕੁੱਝ -ਆਧਾਰ ਤੇ ਉਸਾਰ- ਰਲਕੇ ਸਮਾਜਕ ਪ੍ਰਬੰਧ ਕਹਾਉਂਦਾ ਹੈ ਅਤੇ ਇਸ ਪ੍ਰਬੰਧ 'ਤੇ ਜਿਸ ਵੀ ਜਮਾਤ/ਜਮਾਤਾਂ ਦਾ ਕਬਜ਼ਾ ਹੁੰਦਾ ਹੈ, ਉਨ੍ਹਾਂ ਦੀ ਵਿਚਾਰਾਧਾਰਾ ਇੱਕ ਸਮੇਂ ਦੀ ਭਾਰੂ ਵਿਚਾਰਧਾਰਾ ਹੁੰਦੀ ਹੈ। ਪਰ ਕਿਉਂਕਿ ਸਮਾਜ ਅੰਦਰ ਵਿਰੋਧੀ ਜਮਾਤਾਂ ਵਜੂਦ ਵਿੱਚ ਹੁੰਦੀਆਂ ਹਨ ਇਸ ਕਰਕੇ ਇਨ੍ਹਾਂ ਦਰਮਿਆਨ ਘੋਲ ਅਟੱਲ ਹੁੰਦਾ ਹੈ। ਇਸੇ ਘੋਲ ਕਾਰਨ ਹੀ ਸਮਾਜ ਅੱਗੇ ਵਧਦਾ ਹੈ। ਕਾਬਜ਼ ਜਮਾਤਾਂ ਆਪਣੀ ਹਸਤੀ ਕਾਇਮ ਰੱਖਣ ਲਈ ਇਸ ਘੋਲ ਨੂੰ ਮਿਟਾ ਦੇਣ ਦੇ ਭਰਮ 'ਚ ਆਪਣਾ ਤਾਣ ਲਾਉਂਦੀਆਂ ਹਨ। ਆਪਣੀ ਹੋਂਦ ਨੂੰ ਖਤਰਾ ਬਣ ਸਕਣ ਵਾਲੀ ਜਮਾਤੀ-ਜਦੋਜਹਿਦ ਨੂੰ ਮਿਟਾਉਣ ਲਈ ਇਹ ਵਿਚਾਰ ਫੈਲਾਉਂਦੀਆਂ ਹਨ ਕਿ ਜੇ ਕਿਰਤੀ ਤੇ ਮਾਲਕ ਮਿਲ-ਜੁਲ ਕੇ ਕੰਮ ਕਰਨ ਤੇ ਰਹਿਣ ਤਾਂ ਸਮਾਜ ਅੱਗੇ ਵੱਲ ਵਿਕਾਸ ਕਰ ਸਕਦਾ ਹੈ, ਸਰਬੱਤ ਦਾ ਭਲਾ ਹੋ ਸਕਦਾ ਹੈ।

ਕੀ ਵਿਕਾਸ, ਵਿਰੋਧ ਤੋਂ ਬਿਨਾਂ ਸੰਭਵ ਹੈ ? ਇਤਿਹਾਸ ਅਤੇ ਫ਼ਲਸਫੇ ਦਾ ਜਵਾਬ ਨਾਂਹ ਵਿੱਚ ਹੈ। ਖੁਦ ਧਰਮ ਇੱਕ-ਦੂਜੇ ਦੇ ਵਿਰੋਧ ਵਿੱਚੋਂ ਉਪਜਦੇ ਅਤੇ ਫੈਲਦੇ ਰਹੇ ਹਨ, ਫੈਲ ਰਹੇ ਹਨ। ਫ਼ਲਸਫੇ ਅੰਦਰ ਜਦੋਂ ਦੋ ਵਿਰੋਧੀਆਂ ਦੀ ਏਕਤਾ ਅਤੇ ਜੱਦੋਜਹਿਦ ਦੀ ਗੱਲ ਕੀਤੀ ਜਾਂਦੀ ਹੈ ਤਾਂ ਏਕਤਾ ਤੋਂ ਇਹ ਭਾਵ ਹੁੰਦਾ ਹੈ ਕਿ ਕਿਸੇ ਇੱਕ ਦੇ ਨਾ ਹੋਣ ਤੇ ਦੂਸਰੇ ਦੀ ਹੋਂਦ ਹੀ ਨਹੀਂ ਹੈ ਮਿਸਾਲ ਵਜੋਂ ਜੇ ਝੂਠ ਨਹੀਂ ਤਾਂ ਸੱਚ ਨਹੀਂ, ਜੇ ਗੁਲਾਮ ਨਹੀਂ ਤਾਂ ਮਾਲਕ ਨਹੀਂ, ਰਸਾਇਣ ਅੰਦਰ ਕ੍ਰਿਆ ਨਹੀਂ ਤਾਂ ਪ੍ਰਤਿ-ਕ੍ਰਿਆ ਨਹੀਂ, ਬਿਜਲੀ ਅੰਦਰ ਨੈਗੇਟਿਵ ਨਹੀਂ ਤਾਂ ਪੌਜੇਟਿਵ ਦਾ ਕੋਈ ਰੋਲ ਨਹੀਂ, ਅਤੇ ਇਹ ਹੋਰ ਸਾਰੇ ਖੇਤਰਾਂ ਲਈ ਵੀ ਸੱਚ ਹੈ। ਪਰ ਇੱਥੇ ਏਕਤਾ ਤੋਂ ਭਾਵ ਇੱਕ-ਮਿੱਕ ਹੋ ਜਾਣ ਤੋਂ ਨਹੀਂ ਹੁੰਦਾ। ਮਿਸਾਲ ਵਜੋਂ ਝੂਠ ਤੇ ਸੱਚ ਨੂੰ ਮਿਲਾਓ ਯਾਨੀ ਝੂਠ+ਸੱਚ=?, ਮਤਲਬ ਸਿੱਟਾ ਕੁੱਝ ਨਹੀਂ। ਇਸ ਲਈ ਸੱਚ ਨੂੰ ਹਰ ਹਾਲਤ ਵਿੱਚ ਝੂਠ ਨਾਲ ਜੱਦੋਜਹਿਦ ਕਰਕੇ ਹੀ ਜਿੱਤ ਮਿਲੇਗੀ। ਸੋ ਅਸਲੀ ਨਿਯਮ ਇਹ ਹੈ ਕਿ ਭਾਵੇਂ ਕਿਸੇ ਵੀ ਖੇਤਰ ਦੇ ਵਿਕਾਸ ਦਾ ਸਵਾਲ ਹੋਵੇ ਇਹ ਵਿਰੋਧ (ਯਾਨੀ ਜਦੋਜਹਿਦ) ਤੋਂ ਬਿਨ੍ਹਾਂ ਅਸੰਭਵ ਹੈ।

(ਅ) ਸਹੀ ਜਾਂ ਆਪ ਤੋਂ ਵੱਖਰੇ ਗਿਆਨ ਦਾ ਵਿਰੋਧ :

ਇਸ ਵਿਰੋਧ ਕਰਕੇ ਹੀ ਇੱਕ ਧਰਮ ਦੂਸਰੇ ਧਰਮ ਦੇ ਗ੍ਰੰਥਾਂ ਤੱਕ ਨੂੰ ਸਾੜ-ਫੂਕ ਦਿੰਦਾ ਹੈ ਜਿਵੇਂ ਔਰੰਗਜੇਬ ਦੇ ਸਮੇਂ ਅੰਦਰ ਗੁਰੂ ਗੋਬਿੰਦ ਸਿੰਘ ਜੀ ਦੇ ਆਨੰਦਪੁਰ ਦਾ ਕਿਲਾ ਛੱਡਣ ਤੇ ਮੁਸਲਮਾਨ ਧਾੜਵੀਆਂ ਵੱਲੋਂ ਉਨ੍ਹਾਂ ਦੁਆਰਾ ਰਚਿਤ 'ਗਿਆਨ ਸਾਗਰ' ਨਾਮੀ ਕਈ ਮਣ ਦਾ ਗ੍ਰੰਥ ਹੀ ਨਸ਼ਟ ਕਰ ਦਿੱਤਾ। ਇਸੇ ਤਰ੍ਹਾਂ ਹੀ ਉਸ ਤੋਂ ਪਿੱਛੇ ਜਾਈਏ ਤਾਂ ਬ੍ਰਾਹਮਣੀ ਧਰਮ ਨੇ ਉਸ ਸਮੇਂ ਦੇ ਭੌਤਿਕਵਾਦੀ ਫ਼ਲਸਫੇ ਦੇ ਆਗੂ ਚਾਰਵਾਕ ਦੇ ਸਾਰੇ ਗ੍ਰੰਥ ਹੀ ਨਸ਼ਟ ਕਰ ਦਿੱਤੇ। ਇਸ ਤਰ੍ਹਾਂ ਕਰਦਿਆਂ ਸਾਰਾ ਧਾਰਮਿਕ ਫ਼ਲਸਫਾ ਹਰ ਨਵੇਂ ਗਿਆਨ ਦਾ ਵਿਰੋਧ ਕਰਦਾ ਹੋਇਆ ਆਪੋ-ਆਪਣੇ ਧਾਰਮਿਕ ਫ਼ਲਸਫੇ ਤੱਕ ਹੀ ਗਿਆਨ ਨੂੰ ਅਗੰਮੀ ਤੇ ਸਹੀ ਠਹਿਰਾਉਣ ਦੀ ਕੋਸ਼ਿਸ਼ ਕਰਦਾ ਹੈ।

ਧਾਰਮਿਕ ਫਲਸਫ਼ਿਆਂ ਦਾ ਅੰਤਰ-ਵਿਰੋਧ :

ਵੱਖੋ-ਵੱਖਰੇ ਧਾਰਮਿਕ ਫਲਸਫਿਆਂ ਵਿਚਕਾਰ ਅੰਤਰ-ਵਿਰੋਧ ਵੀ ਸਪਸ਼ਟ ਜ਼ਾਹਿਰ ਹੈ। ਮਿਸਾਲ ਵਜੋਂ ਸਾਡੇ ਇੱਥੇ ਪੰਜਾਬ ਅੰਦਰ ਸਿੱਖ ਧਰਮ ਪ੍ਰਮੁੱਖ ਹੋਣ ਕਰਕੇ ਅਤੇ ਤੇਰਾਂ ਦੀ ਗਿਣਤੀ ਗੁਰੂ ਨਾਨਕ ਦੇਵ ਜੀ ਨਾਲ ਜੁੜੀ ਹੋਣ ਕਰਕੇ ਸ਼ੁਭ ਹੈ ਪਰ ਈਸਾਈ ਮੱਤ ਅੰਦਰ ਇਹ ਉਨ੍ਹਾਂ ਦੇ ਈਸਾ ਮਸੀਹ ਨਾਲ ਜੁੜੀ ਹੋਣ ਕਰਕੇ ਅਸ਼ੁਭ ਹੈ। ਈਸਾਈ ਮੱਤ ਤੇ ਮੁਸਲਿਮ ਮੱਤ ਕਹਿੰਦਾ ਹੈ ਕਿ ਲਹਿੰਦੇ ਵੱਲ ਮੂੰਹ ਕਰਕੇ ਪੂਜਾ ਕਰਨੀ ਠੀਕ ਹੈ ਜਦ ਕਿ ਬ੍ਰਾਹਮਣੀ ਮੱਤ ਕਹਿੰਦਾ ਹੈ ਕਿ ਚੜ੍ਹਦੇ ਵੱਲ ਮੂੰਹ ਕਰਕੇ ਪੂਜਾ ਕਰਨੀ ਠੀਕ ਹੈ। ਇਹ ਕਿਹੋ ਜਿਹਾ ਫ਼ਲਸਫਾ ਹੈ ? ਕਿਸੇ ਦੇਸ਼ ਅੰਦਰ ਹੋਰ ਤੇ ਦੂਸਰੇ ਦੇਸ਼ ਅੰਦਰ ਹੀ ਨਹੀਂ ਬਲਕਿ ਇੱਕੋ ਦੇਸ਼ ਅੰਦਰ ਹੀ ਵੱਖ-ਵੱਖ ਥਾਵਾਂ ਤੇ ਸੱਚ ਕੁੱਝ ਹੋਰ ਬਣ ਜਾਂਦਾ ਹੈ। ਕੀ ਇਹ ਹੋ ਸਕਦਾ ਹੈ ਕਿ ਇੱਕ ਦੇਸ਼ ਅੰਦਰ 4X1=4 ਹੋਵੇ ਤੇ ਦੂਸਰੇ ਅੰਦਰ 4X1=0 ਹੋਵੇ ? ਨਹੀਂ। ਫਲਸਫੇ ਦਾ ਮਤਲਬ ਤਾਂ ਇਹ ਦੱਸਣਾ ਹੁੰਦਾ ਹੈ ਕਿ ਸਮੁੱਚੀ ਮਨੁੱਖ ਜਾਤੀ



ਲਈ ਸੱਚ ਕੀ ਹੈ ਨਾ ਕਿ ਕਿਸੇ ਦੇਸ(ਜਾਂ ਉਸਦੇ ਕਿਸੇ ਹਿੱਸੇ) ਲਈ ਸੱਚ ਕੀ ਹੈ। ਮਿਸਾਲ ਵਜੋਂ ਮਨੁੱਖ ਜਾਤੀ ਨੂੰ ਨਿਗਾਹ ਦੇਣ ਦਾ ਕੰਮ ਅੱਖਾਂ ਕਰਦੀਆਂ ਹਨ ਭਾਵੇਂ ਉਹ ਸੰਸਾਰ ਦੇ ਕਿਸੇ ਵੀ ਕੋਨੇ ਅੰਦਰ ਵਸਦੀ ਮਨੁੱਖ ਜਾਤੀ ਹੋਵੇ। ਇਹ ਸਰਵ-ਵਿਆਪੀ ਸਚਾਈ ਹੈ ਜੋ ਸਮੁੱਚੀ ਮਨੁੱਖ ਜਾਤੀ ਲਈ ਸੱਚ ਹੈ। ਇਹੀ ਅਸੂਲ ਫ਼ਲਸਫੇ ਤੇ ਵੀ ਲਾਗੂ ਹੁੰਦਾ ਹੈ ਉਹ ਮਨੁੱਖ-ਜਾਤੀ ਲਈ ਸਰਵ-ਵਿਆਪੀ ਸਚਾਈ ਬਿਆਨੇ ਨਾ ਕਿ ਮਨੁੱਖ-ਜਾਤੀ ਦੇ ਕਿਸੇ ਹਿੱਸੇ ਲਈ ਸੱਚ ਕੀ ਹੈ, ਇਹ ਦੱਸੇ। ਪਰ ਧਾਰਮਿਕ ਫ਼ਲਸਫੇ ਅੱਡ-ਅੱਡ ਬੋਲੀ ਬੋਲਦਿਆਂ ਅੰਤਰ-ਵਿਰੋਧੀ ਹੋ ਜਾਂਦੇ ਹਨ।

ਦੋ ਭੁਲੇਖਾ-ਪਾਊ ਨੁਕਤੇ :

ਪਹਿਲਾ : ਕਈਆਂ ਦੇ ਮਨ ਅੰਦਰ ਉਪਰੋ ਦੇਖਣ ਨੂੰ ਲਗਦੀਆਂ ਧਾਰਮਿਕ ਲਹਿਰਾਂ, ਜਿੰਨਾਂ ਨੇ ਮਨੁੱਖਤਾ ਦੇ ਭਲੇ ਹਿਤ ਰੋਲ ਨਿਭਾਇਆ ਹੈ, ਦਾ ਕਾਰਨ ਇਸ ਫ਼ਲਸਫੇ ਬਾਰੇ ਸ਼ੰਕੇ ਖੜੇ ਕਰ ਦਿੰਦੀਆਂ ਹਨ। ਪਰ ਇਨ੍ਹਾਂ ਲਹਿਰਾਂ ਦਾ ਵਿਸ਼ਲੇਸ਼ਣ ਕਰਨ ਤੋਂ ਪਤਾ ਲੱਗ ਜਾਂਦਾ ਹੈ ਕਿ ਉਹ ਧਰਮ ਕਰਕੇ ਨਹੀਂ ਬਲਕਿ ਹੋਰ ਕਾਰਨਾਂ ਕਰਕੇ ਹੀ ਇਉਂ ਸਨ। ਮਿਸਾਲ ਵਜੋਂ ਸਾਡੇ ਪੰਜਾਬ ਅੰਦਰਲੇ ਸਿੱਖ ਧਰਮ ਨੇ ਗੁਰੂ ਗੋਬਿੰਦ ਸਿੰਘ ਜੀ ਦੀ ਅਗਵਾਈ ਅਧੀਨ ਮੁਸਲਿਮ ਧਾੜਵੀਆਂ ਖਿਲਾਫ ਲੜਾਈ ਲੜੀ। ਕੀ ਇਹ ਧਾਰਮਿਕ ਲੜਾਈ ਸੀ ? ਨਹੀਂ, ਧਰਮ ਦੇ ਨਾਂ ਹੇਠ ਵਿਦੇਸ਼ੀ ਧਾੜਵੀ ਖਿਲਾਫ ਲੜੀ ਗਈ ਕੌਮੀ-ਜੱਦੋਜਹਿਦ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਉਨ੍ਹਾਂ ਦੇ ਬਹਤ ਹੀ ਸਤਿਕਾਰਤ 'ਜਫ਼ਰਨਾਮਾ'(ਵਿਜੈ-ਪੱਤਰ) ਅੰਦਰ ਔਰੰਗਜੇਬ ਨੂੰ ਸੰਬੋਧਿਤ ਹੁੰਦਿਆਂ ਸਪਸ਼ਟ ਤੌਰ 'ਤੇ ਲਿਖਿਆ ਹੈ ਕਿ ਉਹਨਾਂ ਦੀ ਲੜਾਈ ਦਾ ਅਧਾਰ ਨਹੀਂ ਬਣਦਾ ਕਿਉਂਕਿ ਉਹ ਬੁੱਤ-ਤੋੜੂ ਹਨ ਅਤੇ ਮੁਸਲਿਮ ਧਰਮ ਵੀ ਮੂਰਤੀ ਪੂਜਾ ਦੇ ਖਿਲਾਫ ਹੈ ... ਇਹ ਲੜਾਈ ਤਾਂ ਸਿਰਫ ਉਸਦੇ (ਔਰੰਗਜ਼ੇਬ ਦੇ) ਜ਼ੁਲਮਾਂ ਖ਼ਿਲਾਫ ਹੈ। ਇਸੇ ਧਰਮ ਦੇ ਨਾਂ ਹੇਠ ਇੱਕ ਲਾਸਾਨੀ ਲੜਾਈ ਬੰਦਾ ਬਹਾਦਰ ਜੀ ਵੱਲੋਂ'ਜ਼ਮੀਨ ਹਲਵਾਹਕ ਦੇ' ਨਾਹਰੇ ਹੇਠ ਲੜੀ ਗਈ। ਕੀ 'ਜ਼ਮੀਨ ਹਲਵਾਹਕ ਦੀ' ਧਾਰਮਿਕ ਨਾਹਰਾ ਹੈ ? ਸਪਸ਼ਟ ਤੌਰ ਤੇ ਆਰਥਕ ਨਾਹਰਾ ਹੈ। ਸੋ ਕਹਿਣ ਤੋਂ ਭਾਵ ਇਹ ਹੈ ਕਿ ਸਾਰੀਆਂ ਧਾਰਮਿਕ ਲੜਾਈਆਂ ਅਸਲ ਵਿੱਚ ਜਮਾਤੀ ਜਦੋਜਹਿਦਾਂ ਹੀ ਹੁੰਦੀਆਂ ਹਨ ਭਾਵੇਂ ਕਿਸੇ ਵੀ ਪੱਖ ਵਿੱਚ ਭੁਗਤਣ। ਸੋ ਆਪਾਂ ਨੂੰ ਧਾਰਮਿਕ ਲਹਿਰ ਦੇ ਸਹੀ ਤੱਤ ਨੂੰ ਪਛਾਨਣਾ ਚਾਹੀਦਾ ਹੈ ਨਾ ਕਿ ਧਾਰਮਿਕ ਫ਼ਲਸਫੇ ਦੇ ਹੀ ਅਗਾਂਹਵਧੂ ਹੋਣ ਦਾ ਭਰਮ ਪਾਲ ਲੈਣਾ ਚਾਹੀਦਾ ਹੈ।

ਦੂਸਰਾ : ਜਿਵੇਂ ਮਹਾਤਮਾ ਗਾਂਧੀ ਨੇ ਕਿਹਾ ਸੀ ਕਿ ਰੱਬ, ਸਚਾਈ ਹੈ-ਸਚਾਈ, ਰੱਬ ਹੈ। ਅੱਜ ਵੀ ਇਹੋ-ਜਿਹੇ ਵਿਚਾਰ,ਕਿ ਕਰਮ-ਕਾਂਡ ਬੁਰੇ ਹਨ ਨਾ ਕਿ ਧਰਮ,ਧਰਮ ਤਾਂ ਸਚਾਈ ਖੋਜਦਾ ਹੈ ਤੇ ਸੱਚ ਹੀ ਧਰਮ ਹੈ, ਦੀ ਭਿਣਕ ਪੈ ਰਹੀ ਹੈ। ਮੰਨ ਲਵੋ ਕਿ ਇਨ੍ਹਾਂ ਦਾ ਕੋਈ ਵੀ ਕਰਮ-ਕਾਂਡ ਨਹੀਂ,ਫਿਰ ਧਰਮੀ ਫਲਸਫੇ ਇਨਕਲਾਬੀ ਬਣ ਜਾਣਗੇ ? ਨਹੀਂ। ਇਨ੍ਹਾਂ ਦਾ ਮੂਲ-ਸਰੋਤ ਅਗਿਆਨਤਾ ਹੈ, ਵਧਦੇ-ਫੁਲਦੇ ਵੀ ਇਸੇ 'ਤੇ ਹਨ ਯਾਨੀ ਇਨ੍ਹਾਂ ਦਾ ਮੂਲ-ਤੱਤ ਅਗਿਆਨਤਾ ਹੈ। ਫ਼ਲਸਫੇ ਅਗਿਆਨੀ, ਝਾਕ ਗਿਆਨ ਦੀ ? ਹੈਂ ਇਹ ਕੀ ! ਦਰਅਸਲ ਇਹ ਵਿਚਾਰ ਧਰਮ ਅਤੇ ਕਰਮ-ਕਾਂਡਾਂ ਦੇ ਰਿਸ਼ਤੇ ਨੂੰ ਉਲਟਾ-ਪੁਲਟਾ(topsy-turvy)ਕਰ ਦਿੰਦਾ ਹੈ। ਇਹ ਕਰਮ-ਕਾਂਡਾਂ ਤੋਂ ਸ਼ੁਰੂ ਹੋਕੇ, ਧਰਮ ਨੂੰ ਦੇਖਕੇ, ਕਿਸੇ ਸਮੇਂ ਕਿਸੇ ਵੀ ਧਰਮ ਅੰਦਰ ਰਹੇ (ਜਾਂ ਰਹਿ ਰਹੇ)ਕੁੱਝ ਚੰਗੇ ਪੱਖਾਂ ਤੋਂ ਮੰਤਰ-ਮੁਗਧ ਹੋ ਕੇ ਸਿੱਟਾ ਕੱਢ ਲੈਂਦਾ ਹੈ ਕਿ ਧਰਮ ਤਾਂ ਸੱਚ ਨੂੰ ਖੋਜਦਾ ਹੈ ਪਰ ਪੁਜਾਰੀ ਵਰਗ ਇਸਨੂੰ ਗਲਤ ਕਰਮ-ਕਾਂਡ ਵਿੱਚ ਪਾਕੇ ਬੁਰਾ ਬਣਾ ਦਿੰਦੇ ਹਨ। ਇਉਂ ਇਹ ਵਿਚਾਰ ਮਾਂ ਦੇ ਧੀ ਨੂੰ ਜੰਮਣ ਦੀ ਸਚਾਈ ਦੇ ਉਲਟ ਧੀ ਦਾ ਮਾਂ ਨੂੰ ਜਨਮ ਦੇਣਾ ਬਣਾ ਧਰਦਾ ਹੈ। ਕਰਮ-ਕਾਂਡ ਤਾਂ ਫ਼ਲਸਫੇ ਦੀ ਪੈਦਾਇਸ਼ ਹਨ। ਪੂਜਾ ਕੀ ਹੈ ?ਮਨੁੱਖ ਦਾ ਕਿਸੇ ਰਹੱਸੀ ਸ਼ਕਤੀ ਅੱਗੇ ਝੁਕਣਾ। ਇਸਦਾ ਰੂਪ ਸਾਦਾ ਹੋਵੇ ਜਾਂ ਗੂੜ, ਪੂਜਾ ਤਾਂ ਪੂਜਾ ਹੀ ਰਹੇਗੀ। ਜੇ ਕੋਈ ਕਿਸੇ ਪੈਗੰਬਰ ਦੀ ਮੂਰਤੀ 'ਤੇ ਫੁੱਲਾਂ ਦੇ ਹਾਰ ਪਾ ਕੇ ਸਾਦੀ ਪੂਜਾ ਵੀ ਕਰਦਾ ਹੈ ਤਾਂ ਉਹ ਕਿਸੇ ਵਰਦਾਨ ਲੈਣ ਜਾਂ ਸਰਾਪ ਨਾ ਦੇਣ ਜਾਂ ਬਲ ਬਖਸ਼ਣ ਦੀ ਅਰਜੋਈ ਕਰ ਰਿਹਾ ਹੁੰਦਾ ਹੈ, ਜੋ ਸੰਭਵ ਹੀ ਨਹੀਂ ਹੈ। ਤਾਂਹੀਓਂ ਇਹ ਅਗਿਆਨਤਾ ਹੈ। ਪੂਜਾ ਦਾ ਜਨਮ ਇਸ ਫ਼ਲਸਫੇ ਦੀ ਕੁੱਖ'ਚੋਂ ਹੁੰਦਾ ਹੈ ਨਾ ਕਿ ਪੂਜਾ 'ਚੋਂ ਇਹ ਫ਼ਲਸਫਾ ਜਨਮਦਾ ਹੈ। ਮੋੜਵੇਂ ਰੂਪ 'ਚ ਸਾਨੂੰ ਕੋਈ ਸਵਾਲ ਕਰ ਸਕਦਾ ਹੈ ਕਿ ਕੀ ਤੁਸੀਂ ਸ਼ਹੀਦਾਂ ਦੀ ਮੂਰਤੀਆਂ 'ਤੇ ਫੁੱਲਾਂ ਦੇ ਹਾਰ ਨੀਂ ਪਾਉਂਦੇ ? ਹਾਂ, ਪਾਉਂਦੇ ਹਾਂ,ਪਾਉਂਦੇ ਰਹਾਂਗੇ ਵੀ। ਪਰ ਕੀ ਇਹ ਪੂਜਾ ਹੈ ? ਨਹੀ। ਕਿਉਂ ? ਕਿਉਂਕਿ ਅਸੀਂ ਸ਼ਹੀਦਾਂ ਤੋਂ ਵਰਦਾਨ ਜਾਂ ਸਰਾਪ ਨਾ ਦੇਣ ਦੀ ਮੰਗ ਨੀਂ ਕਰਦੇ ਬਲਕਿ ਉਹਨਾਂ ਦੇ ਉਚੇ-ਸੁੱਚੇ ਆਦਰਸ਼ਾਂ ਤੇ ਓਨ੍ਹਾਂ ਦੀਆਂ ਕੁਰਬਾਨੀਆਂ ਨੂੰ ਯਾਦ ਕਰਦਿਆਂ ਆਪਣੇ-ਆਪਨੂੰ ਉਨ੍ਹਾਂ ਦੇ ਪਾਏ-ਪੂਰਨਿਆਂ 'ਤੇ ਚੱਲਣ ਲਈ ਮਾਨਸਿਕ ਤੌਰ 'ਤੇ ਤਿਆਰ ਕਰਦੇ ਹਾਂ। ਮੂਰਤੀ-ਪੂਜਕ ਸ਼ਰਧਾ ਵਜੋਂ ਅਤੇ ਅਸੀਂ ਪ੍ਰੇਰਨਾ ਵਜੋਂ ਇਹ ਕਰਦੇ ਹਾਂ, ਇਹੀ ਬੁਨਿਆਦੀ ਫਰਕ ਹੈ। ਸੋ ਕਰਮ-ਕਾਂਡਾ ਨੂੰ ਗਲਤ ਤੇ ਧਰਮ ਨੂੰ ਠੀਕ ਕਹਿਣਾ ਤਰਕ-ਸੰਗਤ ਨਹੀਂ ਹੈ।

ਨਿਚੋੜ : ਸਾਰੀ ਵਿਚਾਰ-ਚਰਚਾ ਦਾ ਸਾਰ ਇਹ ਹੈ ਕਿ ਮਨੁੱਖ ਮੁੱਢੋਂ ਧਰਮੀ ਨਹੀਂ, ਇਹ ਤਾਂ ਅਗਿਆਨਤਾ ਤੇ ਬੇਬਸੀ ਦੇ ਸੰਗਮ 'ਚੋਂ ਨਿਕਲਦੀ ਮਨੁੱਖਤਾ-ਵਿਰੋਧੀ ਧਾਰਾ ਹੈ। ਇਹ ਧਾਰਮਿਕ ਫ਼ਲਸਫਾ ਤਰਕਸ਼ੀਲਤਾ ਵਿਰੋਧੀ, ਤੇ ਸਮਾਜਕ-ਵਿਕਾਸ ਦੇ ਨਿਯਮਾਂ-ਵਿਰੋਧੀ ਹੈ। ਇਹ ਲੋਕਾਂ ਨੂੰ ਸਭ ਕੁੱਝ 'ਨੀਲੀ ਛੱਤ ਵਾਲੇ' 'ਤੇ ਛੱਡਕੇ ਜਾਂ 'ਆਪਾ-ਸੁਧਾਰਨ' ਤੱਕ ਰਹਿਣ ਦੀ ਗੱਲ ਕਹਿਕੇ ਉਨ੍ਹਾਂ ਨੂੰ ਜਾਮ-ਸਿਰੇ ਬਣਾਕੇ ਜੋਕਾਂ ਦੇ ਪੱਖ 'ਚ ਭੁਗਤਦਾ ਹੈ। ਕਿਸੇ ਵੀ ਧਰਮ ਅੰਦਰ ਪਏ ਕੁੱਝ ਚੰਗੇ ਪੱਖਾਂ ਨੂੰ ਠੀਕ ਕਹੋ ਪਰ ਆਪਣੀ ਸੋਚ ਨੂੰ ਇਸ ਫ਼ਲਸਫੇ ਦਾ ਗ੍ਰਹਿਣ ਲੱਗਣ ਤੋਂ ਬਚਾਓ। ਸੋ ਸਾਰਥਕ ਅਤੇ ਪ੍ਰੇਰਨਾਦਾਇਕ ਬਹਿਸ ਵਿੱਚ ਪੈਕੇ ਇਸਦਾ ਥੋਥ ਉਜਾਗਰ ਕਰਨ ਲਈ ਜੱਦੋਜਹਿਦ ਜਾਰੀ ਰੱਖਣਾ ਹੈ। ਅੱਜ ਇੱਕੋ ਨਾਹਰਾ ਬਣਦਾ ਹੈ :

ਅਧਿਆਤਮਵਾਦ ਦੀ ਖੈ,
ਤਰਕਸ਼ੀਲਤਾ ਦੀ ਜੈ।

## ਵਿਦਿਆਰਥੀ ਦੀ ਕਲਮ ਤੋਂ :

...ਰੁਪਿੰਦਰ ਸਿੰਘ ਮੋਗਾ

( ਮੈਂ ਬਾਰਵੀਂ ਕਲਾਸ (ਮੈਡੀਕਲ) ਦਾ ਵਿਦਿਆਰਥੀ ਹਾਂ । ਕਲਾਸ 'ਚ ਆਪਣੇ ਸਾਥੀਆਂ ਨਾਲ ਰੱਬ ਬਾਰੇ ਹੋਏ ਕੁੱਝ ਦਿਲਚਸਪ ਸਵਾਲ-ਜਵਾਬ ਮੈਂ ਤਰਕਸ਼ੀਲ ਦੇ ਪਾਠਕਾਂ ਨਾਲ ਸਾਂਝੇ ਕਰਨ ਲਈ ਉਹਨਾਂ ਦਾ ਜ਼ਿਕਰ ਕਰ ਰਿਹਾ ਹਾਂ )

ਸਵਾਲ : ਜਦੋਂ ਕੋਈ ਇਨਸਾਨ ਗਲਤ ਕੰਮ ਕਰਨ ਲਗਦਾ ਹੈ ਤਾਂ ਉਸਨੂੰ ਰੱਬ ਇੱਕ ਵਾਰ ਖ਼ਬਰਦਾਰ ਕਰਦਾ ਹੈ ਤੇ ਇਨਸਾਨ ਵੀ ਗਲਤ ਕੰਮ ਕਰਨ ਤੋਂ ਪਹਿਲਾਂ ਇੱਕ ਵਾਰ ਜ਼ਰੂਰ ਸੋਚਦਾ ਅਤੇ ਰੁਕਦਾ ਹੈ । ਕੀ ਇਹ ਪ੍ਰਮਾਤਮਾ ਨਹੀਂ ਜੋ ਸਾਨੂੰ ਖ਼ਖਬਰਦਾਰ ਕਰਦਾ ਹੈ ?

ਜਵਾਬ : ਮੈਂ ਇਸ ਗੱਲ ਨਾਲ ਸਹਿਮਤ ਹੋ ਸਕਦਾ ਹਾਂ ਕਿ ਜ਼ਿਆਦਾਤਰ ਗਲਤ ਕਰਨ ਤੋਂ ਪਹਿਲਾਂ ਇਨਸਾਨ ਇੱਕ ਵਾਰ ਜ਼ਰੂਰ ਸੋਚਦਾ ਹੈ ਤੇ ਰੁਕਦਾ ਹੈ । ਪਰ ਇਹ ਗੱਲ ਬਿਲਕੁਲ ਗਲਤ ਗੱਲ ਹੈ ਕਿ ਸਾਨੂੰ ਉਸ ਵਕਤ ਪ੍ਰਮਾਤਮਾ ਜਾਂ ਰੱਬ ਖ਼ਬਰਦਾਰ ਕਰਦਾ ਹੈ । ਇਹ ਸਾਡੇ ਆਪਣੇ ਦਿਮਾਗ ਦੀ ਸੋਚ ਹੁੰਦੀ ਹੈ । ਸਾਨੂੰ ਪਤਾ ਹੁੰਦਾ ਕਿ ਗਲਤ ਕੰਮ ਕਰਨ ਤੋਂ ਬਾਅਦ ਸਜ਼ਾ ਭੁਗਤਣੀ ਪੈ ਸਕਦੀ ਹੈ । ਇਸ ਲਈ ਸਾਡੇ ਦਿਮਾਗ 'ਚ ਗਲਤ ਕੰਮ ਕਰਨ ਦੇ ਨਤੀਜੇ ਦਾ ਖਿਆਲ ਆ ਜਾਂਦਾ ਹੈ ਜੋ ਸਾਨੂੰ ਸੋਚਣ ਤੇ ਰੁਕਣ ਲਈ ਮਜ਼ਬੂਰ ਕਰਦਾ ਹੈ । ਜੇਕਰ ਸਾਨੂੰ ਪ੍ਰਮਾਤਮਾ ਜਾਂ ਰੱਬ ਖ਼ਬਰਦਾਰ ਕਰਦਾ ਹੋਵੇ ਤਾਂ ਦੁਨੀਆਂ 'ਚ ਕਈ ਇਹੋ ਜਿਹੇ ਖਤਰਨਾਕ ਪਾਗਲ/ਮੂਰਖ ਪਾਗਲਖਾਨਿਆਂ 'ਚ ਕੈਦ ਹਨ ਜੋ ਕਿ ਕਿਸੇ ਇਨਸਾਨ ਨੂੰ ਵੇਖਣ ਸਾਰ ਹੀ ਮਾਰਨ ਲਈ ਉਤਾਵਲੇ ਹੋ ਉਠਦੇ ਹਨ ਤੇ ਯਕੀਨਨ ਜੇਕਰ ਉਹਨਾਂ ਨੂੰ ਕਿਸੇ ਇਨਸਾਨ ਸਾਹਮਣੇ ਲਿਆਂਦਾ ਜਾਵੇ ਤਾਂ ਉਹ ਬਿਨਾਂ ਕੁਝ ਸੋਚੇ ਅਤੇ ਬਿਨਾਂ ਰੁਕੇ ਉਸਨੂੰ ਖਤਮ ਕਰ ਦੇਣਗੇ । ਕੀ ਪ੍ਰਮਾਤਮਾ ਇਨ੍ਹਾਂ ਨੂੰ ਖ਼ਬਰਦਾਰ ਨਹੀਂ ਕਰਦਾ ? ਪਰ ਅਸਲੀਅਤ ਇਹ ਹੈ ਕਿ ਇਨ੍ਹਾਂ ਵਿਚਾਰਿਆਂ ਕੋਲ ਸੋਚਣ ਤੇ ਸਮਝਣ ਦੀ ਤਾਕਤ ਨਹੀਂ ਹੁੰਦੀ ।

ਸਵਾਲ : ਜੇਕਰ ਤੁਸੀਂ ਕਹਿੰਦੇ ਹੋ ਕਿ ਰੱਬ ਹੋਣ ਦਾ ਵਹਿਮ ਪੁਰਾਣੇ ਸਮੇਂ ਦੇ ਲੋਕਾਂ ਨੇ ਪਾਇਆ ਹੈ ਤਾਂ ਅੱਜ-ਕੱਲ ਵੀ ਦੁਨੀਆਂ ਤੇ ਆਉਣ ਵਾਲਾ ਤਕਰੀਬਨ ਹਰ ਇਨਸਾਨ ਰੱਬ ਨੂੰ ਕਿਉਂ ਮੰਨਣ ਲੱਗ ਪੈਂਦਾ ਹੈ ?

ਜਵਾਬ : ਦੁਨੀਆਂ 'ਚ ਕਿਸੇ ਵੀ ਬੱਚੇ ਨੂੰ ਜਨਮ ਸਮੇਂ ਤੋਂ ਹੀ ਰੱਬ ਦਾ ਖਿਆਲ ਨਹੀਂ ਹੁੰਦਾ । ਉਸਨੂੰ ਉਸਦੇ ਆਲੇ-ਦੁਆਲੇ ਦਾ ਮਾਹੌਲ ਰੱਬ ਤੇ ਬਾਕੀ ਵਹਿਮਾਂ-ਭਰਮਾਂ ਨੂੰ ਮੰਨਣ ਲਾਉਂਦਾ ਹੈ । ਜੇਕਰ ਦੁਨੀਆਂ 'ਚ ਕਿਸੇ ਵੀ ਬੱਚੇ ਨੂੰ ਅਜਿਹੇ ਮਹੌਲ 'ਚ ਰੱਖਿਆ ਜਾਵੇ ਜਿੱਥੇ ਉਸ ਨਾਲ ਰੱਬ ਆਦਿ ਬਾਰੇ ਜ਼ਰਾ ਵੀ ਗੱਲਬਾਤ ਨਾ ਕੀਤੀ ਜਾਵੇ ਤਾਂ ਫਿਰ ਕਿਤੇ ਉਸ ਬੱਚੇ ਨੂੰ ਆਪਣੇ ਆਪ ਕਿਸੇ ਤਰ੍ਹਾਂ ਰੱਬ ਦਾ ਖਿਆਲ ਆ ਜਾਵੇਗਾ ? ਯਕੀਨਨ ਨਹੀਂ ।

ਸਵਾਲ : ਤੁਸੀਂ ਕੀ ਸੋਚਦੇ ਹੋ ਕਿ ਜਿਹੜੇ ਐਨੇ ਲੋਕ ਮੰਦਰਾਂ 'ਚ ਜਾਕੇ ਪੂਜਾ ਜਾਂ ਆਰਤੀ ਕਰਦੇ ਹਨ, ਉਹ ਬਿਨਾਂ ਮਤਲਬ ਹੀ ਕਰੀ ਜਾਂਦੇ ਨੇ ?

ਜਵਾਬ : ਜੀ ਹਾਂ, ਯਕੀਨਨ ਮੰਦਰਾਂ ਵਿੱਚ ਜਾ ਕੇ ਪੱਥਰ ਦੀਆਂ ਮੂਰਤੀਆਂ ਪੂਜਣ ਦਾ ਕੋਈ ਫਾਇਦਾ ਨਹੀਂ ਹੁੰਦਾ । ਤੁਸੀਂ ਸੋਚੋ ਜੇਕਰ ਕੋਈ ਆਦਮੀ ਗਲੀ ਵਿੱਚ ਪਏ ਪੱਥਰ ਦੀ ਆਰਤੀ ਉਤਾਰੇ, ਪੂਜਾ ਕਰੇ ਤਾਂ ਉਸ ਬਾਰੇ ਸੋਚ ਕੇ ਤੁਹਾਡੇ ਮਨ ਵਿੱਚ ਕੀ ਵਿਚਾਰ ਆਉਣਗੇ ? ਇਹੀ ਕਿ ਇਹ ਇਨਸਾਨ ਦਿਮਾਗੀ ਤੌਰ 'ਤੇ ਠੀਕ ਨਹੀਂ ਹੈ । ਪਰ ਜੇਕਰ ਤੁਸੀਂ ਥੋੜਾ ਹੋਰ ਡੂੰਘਾ ਸੋਚੋ ਤਾਂ ਇਹੋ-ਜਿਹੇ ਵਿਚਾਰ ਤੁਹਾਡੇ ਉਨ੍ਹਾਂ ਲੋਕਾਂ ਬਾਰੇ ਹੋਣਗੇ ਜੋ ਮੰਦਰਾਂ 'ਚ ਜਾ ਜਾ ਕੇ ਪੱਥਰ ਦੀਆਂ ਮੂਰਤੀਆਂ ਨੂੰ ਪੂਜਦੇ ਨੇ । ਇੱਥੇ ਇੱਕ ਪਾਸੇ ਤਾਂ ਗਲੀ 'ਚ ਪਿਆ ਪੱਥਰ ਹੈ ਤੇ ਦੂਸਰੇ ਪਾਸੇ ਪੱਥਰ ਦੀ ਮੂਰਤੀ । ਇਨ੍ਹਾਂ 'ਚ ਫ਼ਰਕ ਸਿਰਫ ਇੰਨਾਂ ਹੈ ਕਿ ਗਲੀ 'ਚ ਪਏ ਪੱਥਰ ਦੀ ਕੋਈ ਚੰਗੀ ਸੂਰਤ ਨਹੀਂ ਹੁੰਦੀ ਪਰ ਮੰਦਰ 'ਚ ਪਏ ਪੱਥਰ ਨੂੰ ਕੋਈ ਵਧੀਆਂ ਸੂਰਤ ਦਿੱਤੀ ਹੁੰਦੀ ਹੈ ।

ਸਵਾਲ : ਚਲੋ ਜੇਕਰ ਇਹ ਗੱਲ ਮੰਨ ਲਈ ਜਾਵੇ ਕਿ ਧਾਰਮਿਕ ਸਥਾਨਾਂ 'ਚ ਜਾਕੇ ਰੱਬ ਨਹੀਂ ਮਿਲਦਾ ਪਰ ਰੱਬ ਹਰ ਇਨਸਾਨ ਦੇ ਅੰਦਰ ਤਾਂ ਵਸਦਾ ਹੈ । ਹਰ ਇਨਸਾਨ 'ਚ ਰੱਬ ਨੇ ਆਪਣਾ ਇੱਕ ਛੋਟਾ ਜਿਹਾ ਰੂਪ ਬਿਠਾਇਆ ਹੁੰਦਾ ਹੈ ।

ਜਵਾਬ : ਇਹ ਧਾਰਨਾ ਵੀ ਬਿਲਕੁਲ ਗਲਤ ਹੈ ਕਿ ਰੱਬ ਹਰ ਇਨਸਾਨ ਦੇ ਅੰਦਰ ਹੁੰਦਾ ਹੈ ਕਿਉਂਕਿ ਰੱਬ ਦੀ ਕੋਈ ਵੀ ਹੋਂਦ ਨਹੀਂ ਹੈ । ਜੇਕਰ ਤੁਸੀਂ ਕਹਿੰਦੇ ਹੋ ਕਿ ਰੱਬ ਨੇ ਆਪਣਾ ਇੱਕ ਛੋਟਾ ਜਿਹਾ ਰੂਪ ਹਰ ਮਨੁੱਖ 'ਚ ਬਿਠਾਇਆ ਹੁੰਦਾ ਹੈ ਤਾਂ ਉਹ ਮਨੁੱਖ ਨੂੰ ਅਨੇਕਾਂ ਬੁਰੇ ਕੰਮ ਜਾਂ ਗੁਨਾਹ ਕਰਨ ਤੋਂ ਕਿਉਂ ਨਹੀਂ ਰੋਕਦਾ ? ਜਾਂ ਫਿਰ ਉਹ ਖੁਦ ਵੀ ਜ਼ਾਲਮ ਮਨੁੱਖ ਦੇ ਅੰਦਰ ਆਕੇ ਜ਼ਾਲਮ ਬਣ ਜਾਂਦਾ ਹੈ ?

ਜੇਕਰ ਸਾਡੇ ਅੰਦਰ ਕੋਈ ਰੱਬ ਵਸਦਾ ਹੁੰਦਾ ਤਾਂ ਦੁਨੀਆਂ 'ਚ ਗੁਨਾਹ, ਕੁਕਰਮ, ਕਤਲ, ਚੋਰੀ, ਧੋਖੇਬਾਜ਼ੀ ਆਦਿ ਜਿਹੇ ਬੁਰੇ ਕੰਮ ਕੋਈ ਮਨੁੱਖ ਕਿਵੇਂ ਕਰਦਾ ? ਅਮਰੀਕਾ ਦੇ ਨਾਸਤਿਕਾਂ ਦੀ ਵੈਬਸਾਈਟ ਤੇ ਵੀ ਤੁਹਾਨੂੰ ਲਿਖਿਆ ਮਿਲੇਗਾ ਕਿ " ਜੇਕਰ ਮੇਰੇ ਵਿੱਚ ਕੋਈ ਰੱਬ ਵਸਦਾ ਹੈ ਤਾਂ ਮੈਨੂੰ ਉਮੀਦ ਹੈ ਕਿ ਉਸਨੂੰ ਸ਼ਰਾਬ ਪਸੰਦ ਹੈ "

ਸਵਾਲ : ਦੁਨੀਆਂ 'ਚ ਹੋਣ ਵਾਲਾ ਹਰ ਕੰਮ ਰੱਬ ਵੇਖਦਾ ਹੈ । ਉਸਤੋਂ ਕੋਈ ਵੀ ਕੁਝ ਲੁਕੋ ਕੇ ਨਹੀਂ ਕਰ ਸਕਦਾ । ਕੀ ਇਹ ਵੀ ਗਲਤ ਹੈ ਕਿ ਪਾਪ ਜਾਂ ਗੁਨਾਹ ਕਰਨ ਵਾਲੇ ਨੂੰ ਸਰਵਸ਼ਕਤੀਮਾਨ ਰੱਬ ਸਜ਼ਾ ਨਹੀਂ ਦਿੰਦਾ ?

ਜਵਾਬ : ਜੇਕਰ ਤੁਸੀਂ ਕਹਿੰਦੇ ਹੋ ਕਿ ਦੁਨੀਆਂ 'ਚ ਕੋਈ ਵੀ ਕੰਮ ਰੱਬ ਤੋਂ ਲੁਕੋ ਕੇ ਨਹੀਂ ਕੀਤਾ ਜਾਂਦਾ ਤਾਂ ਫਿਰ ਰੱਬ ਵੀ ਬਹੁਤ ਵੱਡਾ ਗੁਨਾਹਗਾਰ ਹੈ ਕਿਉਂਕਿ ਰੱਬ ਸਰਵਸ਼ਕਤੀਮਾਨ

ਬਾਕੀ ਸਫਾ ੨੭ 'ਤੇ



ਮਾਨਸਿਕ ਰੋਗ ਅਤੇ ਸਾਡਾ ਸਮਾਜ – ੬

## ਉਦਾਸੀ ਰੋਗ

ਡਾ.ਸ਼ਿਆਮ ਸੁੰਦਰ ਦੀਪਤੀ

ਉਦਾਸੀ ਰੋਗ ਕਿੰਨਾ ਵਿਆਪਕ ਹੈ, ਇਸ ਦਾ ਅੰਦਾਜ਼ਾ ਇਸ ਗੱਲ ਤੋਂ ਲਗਾਇਆ ਜਾ ਸਕਦਾ ਹੈ ਕਿ ਇਸ ਵਿਸ਼ੇ ਬਾਰੇ ਗੱਲਬਾਤ ਕਰਦਿਆਂ ਜਦੋਂ 'ਉਦਾਸੀ ਰੋਗ' ਸ਼ਬਦ ਵਰਤਿਆ ਤਾਂ ਸਵਾਲ ਹੋਇਆ ਕਿ ਉਦਾਸੀ ਵੀ ਰੋਗ ਹੁੰਦਾ ਹੈ ? ਭਾਵ ਇਹ ਤਾਂ ਰੋਜ਼ਮਰ੍ਹਾ ਦੀ ਜ਼ਿੰਦਗੀ ਦਾ ਹਿੱਸਾ ਹੈ । ਕਹਿਣ ਦਾ ਮਤਲਬ ਕਿ ਉਦਾਸੀ ਸਾਡੇ ਲੋਕਾਂ ਵਿੱਚ ਇੰਨਾ ਘਰ ਚੁੱਕੀ ਹੈ ਕਿ ਜਦੋਂ ਉਦਾਸੀ ਨੂੰ ਇੱਕ ਰੋਗ ਦੇ ਰੂਪ ਵਿੱਚ ਦੱਸਿਆ ਜਾਂਦਾ ਹੈ ਤਾਂ ਹੈਰਾਨੀ ਹੁੰਦੀ ਹੈ । ਘੱਟੋ-ਘੱਟ ਵਿਕਾਸਸ਼ੀਲ ਦੇਸ਼ਾਂ ਵਿੱਚ ਜਿੱਥੇ ਜ਼ਿੰਦਗੀ ਜਿਉਣ ਦਾ ਪੱਧਰ ਇੰਨਾ ਨੀਵਾਂ ਹੈ ਕਿ ਉਦਾਸੀ ਲੋਕਾਂ ਦੀ ਜ਼ਿੰਦਗੀ ਦਾ ਹਿੱਸਾ ਬਣੀ ਹੋਈ ਹੈ ਅਤੇ ਕੋਈ ਇਸ ਨੂੰ ਬਹੁਤਾ ਗੌਲਦਾ ਵੀ ਨਹੀਂ ।

'ਉਦਾਸੀ ਰੋਗ' ਅੱਜ ਸਿਰਫ਼ ਹੇਠਲੇ ਵਰਗ ਜਾਂ ਪਛੜੇ ਲੋਕਾਂ ਜਾਂ ਜ਼ਿੰਦਗੀ ਵਿੱਚ ਕੁੱਝ ਨਾ ਪ੍ਰਾਪਤ ਕਰਨ ਵਾਲੇ ਲੋਕਾਂ ਵਿੱਚ ਹੀ ਨਹੀਂ ਰਿਹਾ, ਸਗੋਂ ਦੌਲਤਮੰਦ ਲੋਕਾਂ, ਐਸ਼ੋ-ਇਸ਼ਰਤ ਦੀ ਜ਼ਿੰਦਗੀ ਜੀ ਰਹੇ ਲੋਕਾਂ ਵਿੱਚ ਵਧ ਰਿਹਾ ਹੈ ।

'ਉਦਾਸੀ ਰੋਗ' ਦੇ ਲੱਛਣ ਚਾਹੇ ਕਿਸੇ ਵੀ ਖਿੱਤੇ ਦੇ ਲੋਕਾਂ ਵਿੱਚ ਹੋਣ, ਪੇਂਡੂ ਜਾਂ ਸ਼ਹਿਰੀ ਵਿਅਕਤੀ ਵਿੱਚ ਹੋਣ, ਅਨਪੜ ਜਾਂ ਪੜ੍ਹੇ-ਲਿਖੇ ਵਿਅਕਤੀ ਵਿੱਚ ਹੋਣ, ਜਦੋਂ ਵੀ ਉਹ ਸ਼ਬਦਾਂ ਰਾਹੀਂ ਪ੍ਰਗਟਾਏ ਜਾਣਗੇ ਤਾਂ ਨਿਸ਼ਚਿਤ ਹੀ ਸਭ ਦੇ ਵੱਲੋਂ ਪ੍ਰਗਟਾਈ ਗਈ ਗੱਲਬਾਤ ਵੱਖਰੀ ਹੋਵੇਗੀ । ਪਰ ਜੋ ਮਜ਼ਬੀ ਵਿਅਕਤੀ, ਜਿਸ ਤਰ੍ਹਾਂ ਦੀ ਚਾਹੇ ਭਾਸ਼ਾ ਵਿੱਚ ਆਪਣੀ ਸਥਿਤੀ ਨੂੰ ਪੇਸ਼ ਕਰੇ ਪਰ ਤੱਤ ਰੂਪ ਵਿੱਚ ਉਹ ਇਹ ਜ਼ਰੂਰ ਕਹਿ ਰਿਹਾ ਹੋਵੇਗਾ ਕਿ 'ਉਹ ਕਿਸੇ ਵੀ ਕਾਰਜ ਨੂੰ ਭਰੋਸੇ ਨਾਲ ਨਹੀਂ ਕਰ ਸਕਦਾ' ਜਾਂ ਉਸ ਦੇ ਮਨ ਵਿੱਚ ਹਰ ਵੇਲੇ ਅਨਿਸ਼ਚਿਤਤਾ ਅਤੇ ਅਸੁਰੱਖਿਆ ਛਾਈ ਰਹਿੰਦੀ ਹੈ । ਉਸ ਵਿਅਕਤੀ ਨੂੰ ਆਪਣੇ ਆਲੇ-ਦੁਆਲੇ ਨਾਲ ਲਗ-ਲਗਾਵ ਨਹੀਂ ਰਹਿੰਦਾ ਜਾਂ ਉਹ ਜ਼ਿੰਦਗੀ ਤੋਂ ਨਿਰਾਸ਼ ਹੋਇਆ ਲਗਦਾ ਹੈ । ਹੋਰ ਗੰਭੀਰ ਹਾਲਤ ਵਿੱਚ ਉਹ ਇਸ ਸਥਿਤੀ ਲਈ ਆਪਣੇ ਆਪ ਨੂੰ ਕੋਸਦਾ ਹੈ ਅਤੇ ਉਸ ਵਿੱਚ ਹੀਣ-ਭਾਵਨਾ ਦਾ ਹੋਣਾ ਆਦਿ 'ਉਦਾਸੀ ਰੋਗ' ਵੱਲ ਪਛਾਣ ਕਰਵਾਉਂਦਾ ਹੈ ।

ਭਾਵੇਂ ਮਰੀਜ਼ ਦੀ ਪਰਚੀ 'ਤੇ ਉਦਾਸੀ ਰੋਗ ਲਿਖਿਆ ਜਾਂਦਾ ਹੈ-ਡਿਪਰੈਸ਼ਨ, ਪਰ ਇਹ ਕੋਈ ਰੋਗ ਨਹੀਂ ਹੈ ਸਗੋਂ ਇਕ ਲੱਛਣ ਹੈ ਜੋ ਕਿ ਮਰੀਜ਼ ਆ ਕੇ ਦਸਦਾ ਹੈ ਕਿ ਉਹ ਉਦਾਸ ਹੈ- ਦਰਅਸਲ ਉਸ ਦੀ ਉਦਾਸੀ ਦਾ ਕਾਰਨ ਲੱਭਣਾ ਚਾਹੀਦਾ ਹੈ ।

ਚਾਹੇ ਜ਼ਿੰਦਗੀ ਨੂੰ ਕਿਸੇ ਵੀ ਦਾਇਰੇ ਤੱਕ ਸੀਮਤ ਕਰ ਲਿਆ ਜਾਵੇ, ਫਿਰ ਵੀ ਇਹ ਦੁਨੀਆਂ ਘਟਨਾ ਪ੍ਰਧਾਨ ਤਾਂ ਹੈ ਹੀ । ਜਦੋਂ ਅਸੀਂ ਘਰ ਤੋਂ ਬਾਹਰ ਦੁਨੀਆਂ ਵਿੱਚ ਆਵਾਂਗੇ, ਘਟਨਾਵਾਂ ਦੀ ਸੰਭਾਵਨਾ ਵੱਧ ਹੀ ਜਾਵੇਗੀ । ਇਸ ਤਰ੍ਹਾਂ ਜੇ ਅਸੀਂ ਇਨ੍ਹਾਂ ਘਟਨਾਵਾਂ ਦਾ ਵਿਸ਼ਲੇਸ਼ਣ ਨਾ ਕਰੀਏ, ਇਨ੍ਹਾਂ ਘਟਨਾਵਾਂ ਨੂੰ ਤਰਕ ਦੀ ਕਸਵੱਟੀ 'ਤੇ ਨਾ ਪਰਖੀਏ ਤੇ ਆਪਣੇ ਆਪ ਨੂੰ ਇਨ੍ਹਾਂ ਘਟਨਾਵਾਂ ਨਾਲ ਉਂਝ ਹੀ ਜੋੜ ਲਈਏ ਤਾਂ ਉਹ ਆਪਣੀ ਤਕਦੀਰ ਕਹਿਲਾ ਸਕਦੀਆਂ ਹਨ ।

ਦਰਅਸਲ ਚਾਹੀਦਾ ਇਹ ਹੈ ਕਿ ਜਿਵੇਂ ਜਿਵੇਂ ਗਿਆਨ, ਵਿਗਿਆਨ ਵਿੱਚ ਬਦਲ ਜਾਂਦਾ ਹੈ ਉਸੇ ਤਰ੍ਹਾਂ ਹੀ ਲੋਕਾਂ ਨੂੰ ਚੇਤੰਨ ਕਰਨਾ ਚਾਹੀਦਾ ਹੈ । ਇਹ ਲੋਕਾਂ ਦੀ ਸਮਝ ਦਾ ਹਿੱਸਾ ਬਨਣਾ ਚਾਹੀਦਾ ਹੈ । ਪਰ ਸਮਾਜ ਦੇ ਇੱਕ ਵਰਗ ਨੇ ਕੋਸ਼ਿਸ਼ ਕੀਤੀ ਹੈ ਕਿ ਸੱਚ ਤੇ ਪਰਦਾ ਪਾ ਕੇ ਹੀ ਰੱਖਿਆ ਜਾਵੇ । ਸਗੋਂ ਅੱਜ ਤਾਂ ਗਿਆਨ, ਵਿਗਿਆਨ ਨੂੰ ਲੋਕ ਸਰਮਾਇਆ ਸਮਝਦੇ ਹਨ ਅਤੇ ਕਿਸੇ ਦੂਸਰੇ ਨੂੰ ਵੈਸੇ ਹੀ ਮੁਹੱਈਆ ਨਹੀਂ ਕਰਦੇ, ਸਗੋਂ ਵੇਚਦੇ ਹਨ ।

ਆਮ ਤੌਰ 'ਤੇ ਰੋਜਮਰ੍ਹਾ ਦੀ ਜ਼ਿੰਦਗੀ ਵਿੱਚ ਜਦੋਂ ਮਨੁੱਖ ਹੋਸ਼ ਸੰਭਾਲਦਾ ਹੈ ਤਾਂ ਉਹ ਸਮਾਜ ਵਿੱਚ ਆਪਣੇ ਆਲੇ-ਦੁਆਲੇ ਦੀਆਂ ਵਸਤੂਆਂ, ਜੋ ਵੀ ਉਸ ਦੇ ਸੰਪਰਕ ਵਿੱਚ ਆਉਂਦੀਆਂ ਹਨ, ਉਨ੍ਹਾਂ ਨੂੰ ਆਪਣੇ ਨਾਲ ਜੋੜਦਾ ਤੁਰਿਆ ਜਾਂਦਾ ਹੈ, ਚਾਹੇ ਉਹ ਸਜੀਵ ਹੋਣ ਤੇ ਚਾਹੇ ਨਿਰਜੀਵ । ਉਹ ਚਾਹੇ ਦੋਸਤ, ਮਿੱਤਰ, ਰਿਸ਼ਤੇਦਾਰ, ਗੁਆਂਢੀ, ਆਪਣਾ ਘਰ, ਦਫਤਰ ਦਾ ਸਮਾਨ ਵਗੈਰਾ ।

ਅਸਲ ਵਿੱਚ ਆਦਮੀ ਦੀ ਸੰਤੁਸ਼ਟੀ ਬਾਹਰੀ ਜਗਤ ਵਿੱਚ ਜੁੜੀ ਹੁੰਦੀ ਹੈ ਤੇ ਇਸ ਦੀ ਪ੍ਰਤੀਕ੍ਰਿਆ ਵਜੋਂ ਉਹ ਆਪਣੇ ਇਰਦ-ਗਿਰਦ ਤੋਂ ਆਪਣਾ ਆਪਾ ਤਿਆਰ ਕਰਦਾ ਹੈ । ਦੂਸਰਿਆਂ ਦੇ ਵਤੀਰੇ ਨੂੰ ਮੁੱਖ ਰੱਖਕੇ ਜਦੋਂ ਕੋਈ ਆਦਮੀ ਆਪਣੇ ਆਪ ਬਾਰੇ ਸੋਚਦਾ ਹੈ ਤਾਂ 'ਸਵੈ-ਚੇਤੰਨ' ਹੁੰਦਾ ਹੈ ਤੇ ਸਮਾਜਿਕ ਪ੍ਰਾਣੀ ਵਜੋਂ ਹੋਂਦ ਵਿੱਚ ਆਉਂਦਾ ਹੈ । ਇਸ ਤਰ੍ਹਾਂ ਉਹ ਆਪਣੀ ਇੱਕ ਤਸਵੀਰ ਮਿਥਦਾ ਹੈ । ਇਹ ਤਸਵੀਰ ਉਸ ਨੂੰ ਆਪਣੇ ਹਰਮਨ ਪਿਆਰੇ ਦੋਸਤਾਂ-ਮਿੱਤਰਾਂ ਤੋਂ ਮਿਲਦੀ ਹੈ ।

ਇਸ ਦੇ ਲਈ 'ਉਦਾਸੀ ਰੋਗ' ਨੂੰ ਸਮਝਣ ਲਈ ਵਰਤੀ ਜਾਂਦੀ ਇੱਕ ਤੁਕ 'ਪਿਆਰ ਜਾਂ ਪਿਆਰੀ ਵਸਤੂ ਦਾ ਖੁੰਝਿਆ ਜਾਣਾ ਹੀ ਉਹ ਮੂਲ ਕਾਰਨ ਹੈ ਜੋ ਆਦਮੀ ਨੂੰ ਨਿਰਾਸ਼, ਉਤਸ਼ਾਹ-ਹੀਣ ਕਰ ਦਿੰਦਾ ਹੈ । ਕਿਉਂਕਿ ਜੋ ਤਸਵੀਰ ਉਸ ਨੇ ਆਪਣੇ ਆਲੇ ਦੁਆਲੇ ਦੇ ਲੋਕਾਂ ਅਤੇ ਹੋਰ ਵਸਤੂਆਂ ਤੋਂ ਬਣਾਈ ਹੁੰਦੀ ਹੈ, ਉਸ ਦਾ ਕੋਈ ਹਿੱਸਾ ਨਾ ਰਹਿਣ ਕਾਰਨ, ਉਸ ਵਿੱਚ ਤ੍ਰੇੜ ਆ ਜਾਂਦੀ ਹੈ । ਇਸ ਸਥਿਤੀ ਵਿੱਚ ਉਸ ਦੀਆਂ ਪ੍ਰਾਪਤੀਆਂ ਤੇ ਖੁਸ਼ ਰਹਿਣ ਵਾਲਾ ਕੋਈ ਨਹੀਂ ਰਹਿੰਦਾ, ਉਸ ਦੇ ਹਰ ਕੰਮ ਤੇ ਹੌਂਸਲਾ ਵਧਾਉਣ ਵਾਲਾ ਤੇ ਹੱਲਾਸ਼ੇਰੀ ਦੇਣ ਵਾਲਾ ਖੁੰਝ ਚੁੱਕਿਆ ਹੁੰਦਾ ਹੈ । ਇਸ ਲਈ ਉਸ ਦਾ ਕੰਮ ਕਰਨ ਨੂੰ ਜੀ ਨਹੀਂ ਕਰਦਾ ।

ਕਿਸੇ ਕੰਮ ਵਿੱਚ ਭਰੋਸਾ ਨਹੀਂ ਰਹਿੰਦਾ । ਇੱਕ ਅਨਿਸ਼ਚਤਿਤਾ ਦੀ ਭਾਵਨਾ ਪੈਦਾ ਹੋ ਜਾਂਦੀ ਹੈ ਕਿ ਸ਼ਾਇਦ ਉਹ ਕੰਮ ਨੂੰ ਸਿਰੇ ਨਾ ਚੜ੍ਹਾ ਸਕੇ ਉੰਹ ਜੋ ਵੀ ਕੰਮ ਕਰਦਾ ਹੈ, ਉਸ ਨੂੰ ਉਸ ਦੀ ਅਨੁਕੂਲ ਪ੍ਰਤੀਕ੍ਰਿਆ ਨਹੀਂ ਮਿਲਦੀ, ਫਿਰ ਤੋਂ ਕੰਮ ਕਰਨ ਦੀ ਸ਼ਕਤੀ ਦਾ ਸੋਮਾ ਨਹੀਂ ਮਿਲਦਾ ਤਾਂ ਉਹ ਨਿਰਾਸ਼ ਹੋ ਜਾਂਦਾ ਹੈ, ਉਸ ਨੂੰ ਆਲੇ-ਦੁਆਲੇ ਵਿੱਚ ਕੋਈ ਮੋਹ ਨਹੀਂ ਰਹਿ ਜਾਂਦਾ ।

ਵਿਸ਼ਵ ਸਿਹਤ ਸੰਸਥਾ ਦੀ ਇੱਕ ਰਿਪੋਰਟ ਮੁਤਾਬਿਕ ਇੱਕੀਵੀਂ ਸਦੀ ਮਾਨਸਿਕ ਰੋਗਾਂ ਦੀ ਸਦੀ ਹੋਵੇਗੀ ਤੇ ਇਸ ਵਿੱਚੋਂ ਵੀ ਉਦਾਸੀ ਰੋਗ ਪਹਿਲੇ ਨੰਬਰ 'ਤੇ ਹੋਵੇਗਾ । ਇਹ ਸਥਿਤੀ ਆਪਣੇ ਆਪ ਵਿੱਚ ਵਿਰੋਧਾਭਾਸ ਵਾਲੀ ਹੈ ਕਿ ਜਿੱਥੇ ਮਨੁੱਖ ਨੇ ਇੱਕ ਪਾਸੇ ਅਨੇਕਾਂ ਪ੍ਰਾਪਤੀਆਂ ਕੀਤੀਆਂ ਹੋਣ, ਉਥੇ ਉਦਾਸੀ ਰੋਗ ਪਹਿਲੇ ਨੰਬਰ 'ਤੇ ਪਹੁੰਚ ਰਿਹਾ ਹੋਵੇ । ਇਸ ਦਾ ਸਾਫ਼ ਮਤਲਬ ਹੈ ਕਿ ਮਨੁੱਖ ਅੰਦਰੋਂ-ਅੰਦਰੀਂ ਆਪਣੀਆਂ ਪ੍ਰਾਪਤੀਆਂ ਤੋਂ ਸੰਤੁਸ਼ਟ ਨਹੀਂ ਹੈ । ਉਸ ਦੀ ਵਿਕਾਸ-ਦਿਸ਼ਾ ਵਿੱਚ ਕਿਤੇ ਨਾ ਕਿਤੇ ਘਾਟ ਹੈ, ਕਿਤੇ ਨਾ ਕਿਤੇ ਜ਼ਰੂਰ ਕੋਈ ਖੱਪਾ ਹੈ ।

ਮਨੁੱਖ ਦੀ ਤੇਜ਼ ਰਫਤਾਰ, ਭੱਜ-ਨੱਠ, ਵਧੀਆ ਰਹਿਣਾ ਅਤੇ ਖਾਣਾ, ਪਰ ਨੀਂਦ ਨਹੀਂ, ਚੈਨ ਨਹੀਂ ਤੇ ਨਾ ਹੀ ਸ਼ਾਂਤੀ । ਮਨ ਕਿਤੇ ਟੁੱਟਿਆ ਹੈ ਅਤੇ ਤਰੇੜ ਵਾਲਾ ਹੈ । ਜੋ ਉਸ ਦਾ ਅਸਲੀ ਖਜ਼ਾਨਾ ਹੋਣਾ ਚਾਹੀਂਦਾ ਹੈ, ਜੋ ਉਸ ਦੀਆਂ ਪ੍ਰਾਪਤੀਆਂ ਤੇ ਹੱਲਾ-ਸ਼ੇਰੀ ਦੇਣ ਵਾਲਾ ਹੋਣਾ ਚਾਹੀਦਾ ਹੈ, ਭੱਜ-ਨੱਠ ਅਤੇ ਮੁਕਾਬਲੇ ਨੇ ਉਸੇ ਨੂੰ ਹੀ ਦੁਸ਼ਮਣ ਬਣਾ ਦਿੱਤਾ ਹੈ । ਇਸ ਲਈ ਮਨ ਵਿਚਲਿਤ ਹੈ । ਫਿਰ ਉਹ ਆਪਣੇ ਆਲੇ ਦੁਆਲੇ ਵਿੱਚੋਂ ਚੰਗੀ ਤੋਂ ਚੰਗੀ ਖੁਰਾਕ, ਵੰਨ-ਸੁਵੰਨੇ ਕੱਪੜੇ, ਫੈਸ਼ਨ, ਸੈਕਸ ਸ਼ੋਅ, ਨਸ਼ਿਆਂ ਆਦਿ ਵਿੱਚ ਸੰਤੁਸ਼ਟੀ ਭਾਲਣ ਤੁਰ ਪਿਆ ਹੈ ।

ਉਦਾਸ ਉਹ ਵੀ ਹੈ ਜਿਸ ਕੋਲ ਕੁੱਝ ਨਹੀਂ, ਉਦਾਸੀ ਨੇ ਉਸ ਨੂੰ ਵੀ ਘੇਰਿਆ ਹੈ ਜਿਸ ਕੋਲ ਬੇ-ਹਿਸਾਬ ਦੌਲਤ ਹੈ । ਦੌਲਤ ਅਤੇ ਗਰੀਬੀ ਦੀ ਦਲਦਲ, ਇਹ ਦੋਵੇਂ ਸਥਿਤੀਆਂ ਹੀ ਮਨੁੱਖ ਨੂੰ ਅਪੂਰਨ ਕਰਾਰ ਦੇਂਦੀਆਂ ਹਨ ।

ਸਮਾਜ ਵਿੱਚ ਸੰਤੁਲਨ ਹੀ ਇਸ ਦਾ ਇਲਾਜ ਹੈ । ਹਰ ਮਨੁੱਖ ਦੀ ਆਪਣੀ ਪਛਾਣ ਹੈ । ਸਭ ਨੂੰ ਬਰਾਬਰ ਮੌਕੇ ਦਿੱਤੇ ਜਾਣ ਤੇ ਸਭ ਆਪਣੀਆਂ ਸੰਭਾਵਨਾਵਾਂ ਨੂੰ ਪੂਰੀ ਤਰ੍ਹਾਂ ਉਜਾਗਰ ਕਰ ਸਕਣ ਤੇ ਇੱਕ ਦੂਸਰੇ ਦੇ ਸਿਹਤਮੰਦ ਵਿਕਾਸ ਵਿੱਚ ਹਿੱਸਾ ਪਾਉਣ । ਇੱਕ ਦੂਸਰੇ ਨੂੰ ਸ਼ਾਬਾਸ਼ੀ ਦੇਣ, ਇੱਕ ਦੂਸਰੇ ਦੇ ਮੰਤਵ ਨੂੰ ਸਮਝਣ ਤੇ ਉਸ ਦੇ ਮੰਤਵ ਤੱਕ ਪਹੁੰਚਣ ਵਿੱਚ ਬਰਾਬਰ ਦਾ ਹਿੱਸਾ ਪਾਉਣ ।

# ਤਰਕਸ਼ੀਲ ਜਾਗੋ

ਰਵਿੰਦਰ 'ਰਾਹੀ', ਜੈਤੋ ।

ਲੋਕਾ ਜਾਗ ਬਈ ਓ, ਹੁਣ ਜਾਗੋ ਆਈ ਐ ।
ਸ਼ਾਵਾ ਬਈ ਹੁਣ ਜਾਗੋ ਆਈ ਐ ।
ਤਰਕਾਂ ਨੇ ਇਹ ਮਸਾਂ ਜਗਾਈ ਐ ।
ਘਰ ਘਰ ਦੇ ਵਿਚ ਲੋਅ ਪਹੁਚਾਈ ਐ ।
ਲੋਕਾ ਜਾਗ ਬਈ.......
ਭੂਤਾਂ-ਪ੍ਰੇਤਾਂ ਤੋਂ ਲੋਕ ਡਰਾਤੇ,
ਧਾਗੇ ਤਵੀਤ ਗਲਾਂ ਵਿੱਚ ਪਾ'ਤੇ,
ਆ ਤਰਕਾਂ ਦੱਸੀ ਸਚਾਈ ਐ, ਬਈ ਹੁਣ ਜਾਗੋ ਆਈ ਐ ।
ਸ਼ਾਵਾ ਬਈ ਹੁਣ ਜਾਗੋ ਆਈ ਐ.ਬੱਲੇ ਬਈ ਹੁਣ ਜਾਗੋ ਆਈ ਐ ।
ਨਿੱਤ ਨਵੇਂ ਛੜ-ਯੰਤਰ ਰਚਦੇ,
ਗੈਬੀ-ਸ਼ਕਤੀ ਕੋਲ ਨੇ ਦਸਦੇ,
ਜਾਵਣ ਲੋਕਾਂ ਤਾਈਂ ਉਲਝਾਈ ਐ, ਬਈ ਹੁਣ ਜਾਗੋ ਆਈ ਐ
ਸ਼ਾਵਾ ਬਈ.........
ਮੋਹ-ਮਾਇਆ ਦਾ ਤਿਆਗ ਕਰਾਉਂਦੇ,
ਖੁਦ ਮਾਇਆ ਨੂੰ ਜੱਫੇ ਪਾਉਂਦੇ,
ਗੱਲ ਤਰਕਾਂ ਸਮਝਾਈ ਐ, ਬਈ ਹੁਣ ਜਾਗੋ ਆਈ ਐ ।
ਸ਼ਾਵਾ ਬਈ.........
ਲੋਕਾਂ ਦਾ ਚੰਮ ਲਾਹੀ ਜਾਂਦੇ,
ਨਾ ਡਰਦੇ 'ਤੇ ਨਾ ਸ਼ਰਮਾਂਦੇ,
ਤਰਕਾਂ ਚੇਤਨਾ ਦੀ ਜਾਗ ਲਾਈ ਐ, ਬਈ ਹੁਣ ਜਾਗੋ ਆਈ ਐ
ਸ਼ਾਵਾ ਬਈ.........
ਭਾਈਆਂ ਕੋਲੋਂ ਭਾਈ ਮਰਵਾਤੇ,
ਆਂਢ-ਗੁਆਂਢ ਬਖੇੜੇ ਪੁਆ 'ਤੇ,
ਵਾਹ-ਵਾਹ ਚੰਗੀ ਲੁੱਟ ਮਾਈ ਐ, ਬਈ ਹੁਣ ਜਾਗੋ ਆਈ ਐ ।
ਸ਼ਾਵਾ ਬਈ......
ਕਾਰ-ਸੇਵਾ ਕਰ ਸੰਗਮਰਮਰ ਲਾਏ,
ਮਹਿਲਾਂ ਜਿਹੇ ਨੇ ਡੇਰੇ ਬਣਾਏ,
ਕਿਉਂ 'ਨੇਰ੍ਹੇ ਵਿੱਚ ਲੋਕਾਈ ਐ, ਬਈ ਹਣ ਜਾਵੇ ਆਈ ਐ ।
ਸਵਰਗਾਂ ਦੇ ਲਾਰੇ ਲਾ ਲਾ ਕੇ,
ਕਰਮਾਂ ਦੇ ਚੱਕਰਾਂ ਵਿੱਚ ਪਾ ਪਾ ਕੇ,
ਸਾਧਾਂ ਆਪਣੀ ਹੱਟ ਚਲਾਈ ਐ, ਬਈ ਹੁਣ ਜਾਗੋ ਆਈ ਐ ।
ਸ਼ਾਵਾ ਬਈ ਹੁਣ ਜਾਗੋ ਆਈ ਐ.....





# ਮੀਂਹ ਅਤੇ ਸੋਕਾ

ਪ੍ਰੋ. ਸ਼ੁਭ ਪ੍ਰੇਮ

ਭਾਰਤ ਵਰਸ਼ ਇਸ ਸਾਲ ਫਿਰ ਸੋਕੇ ਦੀ ਸਥਿਤੀ ਵਿੱਚੋਂ ਲੰਘ ਰਿਹਾ ਹੈ । ਚਾਰੇ ਪਾਸੇ ਇਸ ਸੋਕੇ ਵਰਗੀ ਸਥਿਤੀ ਦਾ ਰਾਮ-ਰੌਲਾ ਹੈ । ਸਰਕਾਰ ਤੋਂ ਮਾਲੀ ਸਹਾਇਤਾ ਅਤੇ ਰੱਬ ਤੋਂ ਮੀਂਹ ਦੀ ਮੰਗ ਕੀਤੀ ਜਾ ਰਹੀ ਹੈ । ਦੇਵੀ-ਦੇਵਤਿਆਂ ਨੂੰ ਖੁਸ਼ ਕਰਨ ਲਈ ਯੱਗ, ਹਵਨ, ਅਰਦਾਸਾਂ, ਅਰਜੋਈਆਂ ਕੀਤੀਆਂ ਜਾ ਰਹੀਆਂ ਹਨ । ਰੱਬ ਅੱਗੇ ਰੋਸ ਪ੍ਰਗਟ ਕਰਨ ਲਈ ਗੁੱਡੀਆਂ ਫੂਕੀਆਂ ਜਾ ਰਹੀਆਂ ਹਨ । ਮਾਣਯੋਗ ਮੰਤਰੀਗਣ ਵੀ ਇਸ ਲੋਕਾਈ ਦੀ ਇਸ ਬੇਬਸੀ, ਹਾਲ-ਦੁਹਾਈ ਵਿੱਚ ਸ਼ਾਮਲ ਹੋ ਰਹੇ ਹਨ । ਪਰ ਇੰਦਰ ਹੈ ਕਿ ਟੱਸ ਤੋਂ ਮੱਸ ਨਹੀਂ ਹੋ ਰਿਹਾ ।

ਦੁਨੀਆਂ ਦੇ ਸਾਰੇ ਕਬਾਇਲੀ ਸਮਾਜਾਂ ਵਿੱਚ ਦੇਵੀ-ਦੇਵਤਿਆਂ ਨੂੰ ਖੁਸ਼ ਕਰਨ, ਵੁਸ਼ ਰੱਖਣ ਲਈ ਕਰ ਤਰ੍ਹਾਂ ਦੀਆਂ ਮੰਨਤਾਂ-ਮਨੌਤਾਂ, ਟੂਣੇ-ਟਾਮਣ ਕੀਤੇ ਜਾਂਦੇ ਹਨ । ਕਬਾਇਲੀ ਸਮਾਜਾਂ ਦੀ ਸਥਿਤੀ ਸਾਧਨ ਸਮਰੱਥਾ ਅਤੇ ਅਜੋਕੇ ਵਿਗਿਆਨਕ ਗਿਆਨ ਤੋਂ ਅਣਜਾਣਤਾ ਕਾਰਨ ਉਹਨਾਂ ਦੀ ਕੁਦਰਤੀ ਸ਼ਕਤੀਆਂ ਨੂੰ ਰਹੱਸਮਈ ਦੇਵਤਿਆਂ ਵਿੱਚ ਤਬਦੀਲ ਕਰਕੇ ਪੂਜਾ ਕਰਨਾ ਸਮਝ ਵਿੱਚ ਆਉਂਦਾ ਹੈ । ਪਰ ਪੰਜਾਬ ਵਰਗੇ ਤਰੱਕੀਯਾਫਤਾ ਸੂਬੇ ਵਿੱਚ ਜਿਸਨੇ ਹਰੀ ਕ੍ਰਾਂਤੀ ਤਹਿਤ ਸਾਰੇ ਮੁਲਕ ਨੂੰ ਅਨਾਜ ਦਿੱਤਾ ਹੈ, ਕੰਮਪਿਊਟਰ, ਮਸ਼ੀਨਾਂ, ਸੰਸਥਾਵਾਂ, ਡਿਗਰੀਆਂ ਦੇ ਅੰਬਾਰ ਖੜ੍ਹੇ ਕਰ ਲਏ ਹਨ, ਰੱਬ, ਦੇਵਤਿਆਂ ਤੋਂ ਮੀਂਹ ਵਾਸਤੇ ਲੇਲੜ੍ਹੀਆਂ ਕੱਢਣਾ ਬਹੁਤ ਬੇਤੁਕਾ ਲਗਦਾ ਹੈ । ਕਿਉਂ ਮਸਲਾ ਗਰਮ ਹੈ ਇਸ ਸਾਰੇ ਵਰਤਾਰੇ ਨੂੰ ਸਮਝਣ ਲਈ ਕੁਝ ਸੁਆਲ ਖੜ੍ਹੇ ਕੀਤੇ ਜਾ ਸਕਦੇ ਹਨ ।

ਮੌਸਮ ਵਿਭਾਗ ਅਨੁਸਾਰ 2002 ਦਾ ਸਾਉਣ ਮਹੀਨਾ ਪਿਛਲੇ 100 ਸਾਲਾਂ ਦੇ ਇਤਿਹਾਸ ਵਿੱਚ ਸਭ ਤੋਂ ਖੁਸ਼ਕ ਮਹੀਨਾ ਹੈ ਨਿਬੜਿਆ ਹੈ ।

1.ਕੀ ਬਾਰਿਸ਼ ਦਾ ਵਰਤਾਰਾ ਅਲੌਕਿਕ ਤੇ ਨਾ ਸਮਝ ਆਉਣ ਵਾਲਾ ਹੈ ?

2. ਬਾਰਿਸ਼ ਕਿਉਂ, ਕਿਵੇਂ ਤੇ ਕਿੱਥੇ ਹੁੰਦੀ ਹੈ ?

3. ਕੀ ਬਾਰਿਸ਼ ਦਾ ਹੋਣਾ ਅਟੱਲ ਤੇ ਨਿਯਮਤ ਹੈ ?

4. ਕੀ ਬਾਰਿਸ਼ ਦੇ ਹੋਣ ਜਾਂ ਨਾ ਹੋਣ ਬਾਰੇ ਪੇਸ਼ੀਨਗੋਈ ਕੀਤੀ ਜ ਸਕਦੀ ਹੈ ?

5. ਕੀ ਬਾਰਿਸ਼ ਦੇ ਵਰਤਾਰੇ ਨੂੰ ਮਨੁੱਖ ਪ੍ਰਭਾਵਤ ਕਰ ਸਕਦਾ ਹੈ ?

ਇਕ ਕਬਾਇਲੀ ਜਾਂ ਕਬਾਇਲੀ ਸੋਚ ਵਾਲੇ ਮਨੁੱਖ ਵਾਸਤੇ ਬਾਰਿਸ਼ ਇੱਕ ਅਲੌਕਿਕ ਵਰਤਾਰਾ ਹੋ ਸਕਦੀ ਹੈ । ਅਤੇ ਕਮਾਲ਼ ਦੀ ਗੱਲ ਇਹ ਹੈ ਕਿ ਉਹ ਮੀਂਹ ਵਾਸਤੇ ਅਰਜੋਈਆਂ ਭਾਵੇਂ ਕਰਦਾ ਹੈ ਪਰ ਸਾਰੇ ਕਬਾਇਲੀ ਸਮਾਜਾਂ ਨੇ ਆਪਣੇ ਸਾਧਨ, ਲੋੜਾਂ ਅਤੇ ਸਮਰੱਥਾਵਾਂ ਬਾਰਿਸ਼ ਦੀ ਵਾਧ ਘਾਟ ਮੁਤਾਬਿਕ ਢਾਲਣੀਆਂ ਬਾਖੂਬੀ ਸਿੱਖ ਲਈਆਂ ਹਨ ।

ਪਰ ਇੱਕ ਪੜ੍ਹੇ-ਲਿਖੇ ਸਮਾਜ ਦਾ ਹਰ ਸਕੂਲ ਜਾਣ ਵਾਲਾ ਬੱਚਾ ਜਾਣਦਾ ਹੈ ਕਿ ਬਾਰਿਸ਼ ਦੇ ਹੋਣ ਲਈ ਢੁਕਵੇਂ ਹਾਲਾਤ ਕੀ ਹੁੰਦੇ ਹਨ । ਇਹ ਹਾਲਾਤ ਜਦੋਂ ਵੀ ਪੈਦਾ ਹੋਣਗੇ ਬਾਰਿਸ਼ ਹੋ ਜਾਵੇਗੀ । ਬੜੀ ਸਿੱਧੀ ਗੱਲ ਹੈ ਕਿ ਜਲਵਾਸ਼ਪ ਨਾਲ ਲੱਦੀ ਹਵਜ਼ਾ ਜਦੋਂ ਉਪਰ ਉਠਦੀ ਹੈ ਤਾਂ ਉਪਰਲੀ ਠੰਢ ਨਾਲ ਹਵਾ ਵਿਚਲੇ ਵਾਸ਼ਪ ਠੰਡੇ ਹੋ ਕੇ ਜੰਮ ਜਾਂਦੇ ਹਨ ਤੇ ਬੂੰਦਾਂ ਬਣ ਜਾਂਦੇ ਹਨ । ਇਹ ਬੂੰਦਾਂ ਹੋਰ ਵਾਸ਼ਪ ਰਲਣ ਨਾਲ ਵੱਡੀਆਂ ਹੋਕੇ ਜਦੋਂ ਹਵਾ ਦੀ ਚੁੱਕਣ-ਸ਼ਕਤੀ ਤੋਂ ਭਾਰੀਆਂ ਹੋ ਜਾਂਦੀਆਂ ਹਨ ਤਾਂ ਬਾਰਿਸ਼ ਦੇ ਰੂਪ ਵਿੱਚ ਧਰਤੀ ਉਪਰ ਡਿੱਗ ਪੈਂਦੀਆਂ ਹਨ । ਤਾਂ ਬਾਰਿਸ਼ ਹੋਣ ਲਈ ਹਵਾ ਦਾ ਜਲਵਾਸ਼ਪਾਂ ਨਾਲ ਲੱਦੀ ਹੋਣਾ ਅਤੇ ਉਪਰ ਉਠ ਕੇ ਠੰਢੀ ਹੋਣਾ ਦੋ ਜਰੂਰੀ ਹਾਲਤਾਂ ਹਨ, ਜਿੰਨ੍ਹਾਂ ਤੋਂ ਬਾਰਿਸ਼ ਹੋਣ ਦੇ ਆਸਾਰ ਬਣਦ ਹਨ । ਹਵਾ ਵਿੱਚ ਪਾਣੀ ਦਾ ਵਾਸ਼ਪ ਸਮੁੰਦਰਾਂ, ਝੀਲਾਂ, ਦਰਿਆਵਾਂ, ਖੇਤਾਂ, ਰੁੱਖਾਂ, ਬਨਸਪਤੀ ਆਦਿ ਵਿੱਚੋਂ ਰਲਦੇ ਹਨ ।

ਹਵਾ ਦੇ ਉਪਰ ਉਠਣ ਲਈ ਹਾਲਾਤ ਹੁੰਦੇ ਹਨ, ਉਹਨਾਂ ਵਿੱਚ ਗਰਮੀ, ਪਹਾੜ ਤੇ ਹਵਾ ਦਾ ਵਗਣਾ ਮੁੱਖ ਹੁੰਦੇ ਹਨ । ਕਿਸੇ ਇਲਾਕੇ ਦਾ ਤਾਪਮਾਨ ਵਧਣ ਨਾਲ ਹਵਾ ਹਲਕੀ ਹੋ ਕੇ ਉਪਰ ਉਠ ਜਾਂਦੀ ਹੈ । ਜੇਕਰ ਇਹ ਹਵਾ ਵਾਸ਼ਪਾਂ ਨਾਲ ਭਰੀ ਹੋਵੇ ਤਾਂ ਠੰਢੀ ਹੋਕੇ ਬਾਰਿਸ਼ ਕਰ ਸਕਦੀ ਹੈ । ਭੂ-ਮੱਧ ਰੇਖਾ ਦੇ ਇਲਾਕਿਆਂ, ਸਮੁੰਦਰਾਂ ਉਪਰ ਮੀਂਹ ਇਸ ਤਰ੍ਹਾਂ ਹੀ ਪੈਂਦਾ ਹੈ । ਵਗਦੀ ਹਵਾ ਪਹਾੜਾਂ ਨਾਲ ਟਕਰਾ ਕੇ ਉਪਰ ਉਠਦੀ ਹੈ ਤੇ ਠੰਢੀ ਹੋ ਕੇ ਬਾਰਿਸ਼ ਦਾ ਬਾਇਸ ਬਣਦੀ ਹੈ । ਹਿਮਾਲਾ ਪਹਾੜ ਦੇ ਨਾਲ ਨਾਲ ਜਿਵੇਂ ਚਿਰਾਪੂੰਜੀ, ਪੱਛਮੀ ਘਾਟ ਦੇ ਪਹਾੜਾਂ ਨਾਲ ਜਿਵੇਂ ਕੇਰਲਾ, ਵਿੱਚ ਮੀਂਹ ਇਸੇ ਤਰ੍ਹਾਂ ਪੈਂਦਾ ਹੈ । ਪਹਾੜ ਦੇ ਦਜੇ ਪਾਸੇ ਹਵਾ ਖੁਸ਼ਕ ਹੁੰਦੀ ਹੈ ਤੇ ਉਹ ਇਲਾਕਾ ਮੀਂਹ ਤੋਂ ਵਾਂਝਾ ਰਹਿ ਜਾਂਦਾ ਹੈ ਜਿਵੇਂ ਕਰਨਾਟਕਾ ਤੇ ਲੇਹ-ਲੱਦਾਖ ਦਾ ਇਲਾਕਾ । ਤੀਜਾ ਤਰੀਕਾ ਹੈ, ਜਦੋਂ ਦੋ ਵਿਰੋਧੀ ਪਾਸਿਆਂ ਤੋਂ ਵਾਸ਼ਪਾਂ ਨਾਲ ਭਰੀਆਂ ਹਵਾਵਾਂ ਮਿਲਦੀਆਂ ਤਾਂ ਟਕਰਾ ਕੇ ਉਪਰ ਉਠਦੀਆਂ ਹਨ ਤੇ ਨਤੀਜੇ ਵਜੋਂ ਬਾਰਿਸ਼ ਹੁੰਦੀ ਹੈ । ਪੱਛਮੀ ਅਰਬ ਸਾਗਰ ਤੋਂ ਅਤੇ ਖਾੜੀ ਬੰਗਾਲ ਤੋਂ ਆਉਣ ਵਾਲੀਆਂ ਹਵਾਵਾਂ ਜਦੋਂ ਮੱਧ ਭਾਰਤ, ਪੰਜਾਬ, ਹਰਿਆਣਾ, ਜੰਮੂ, ਪਾਕਿਸਤਾਨ ਦੇ ਮੈਦਾਨੀ ਇਲਾਕਿਆਂ ਵਿੱਚ ਟਕਰਾਉਂਦੀਆਂ ਹਨ ਤਾਂ ਬਾਰਿਸ਼ ਹੋ ਜਾਂਦੀ ਹੈ । ਚੌਥੀ ਹਾਲਤ ਹਵਾ ਚਕਰਵਾਤ ਦੇ ਰੂਪ ਵਿੱਚ ਵੀ ਉਪਰ ਉਠ ਸਕਦੀ ਹੈ ਜਿਵੇਂ ਖਾੜੀ ਫਾਰਸ ਤੋਂ ਆਏ ਚੱਕਰਵਾਤ ਪੰਜਾਬ ਵਿੱਚ ਸਰਦੀ

ਵਿੱਚ ਬਾਰਿਸ਼ ਕਰਦੇ ਹਨ ।

ਦੁਨੀਆਂ ਭਰ ਦੇ ਉਹ ਸਾਰੇ ਇਲਾਕੇ ਜਿੱਥੇ ਇਹ ਹਾਲਾਤ ਮਿਲਣਗੇ ਉਹ ਬਾਰਿਸ਼ ਪ੍ਰਾਪਤ ਕਰਨਗੇ ਤੇ ਦੂਜੇ ਇਲਾਕੇ ਜਿਹਨਾਂ ਵਿੱਚ ਇਹ ਹਾਲਾਤ ਨਹੀਂ ਉਥੇ ਬਾਰਿਸ਼ ਨਹੀਂ ਹੋਵੇਗੀ; ਭਾਵੇਂ ਇੰਦਰ ਆਪ ਆਕੇ ਤਾਕਤਅਜ਼ਮਾਈ ਕਰ ਲਵੇ ।

ਹਿੰਦੁਸਤਾਨ ਵਿੱਚ ਮਾਨਸੂਨ ਇਸੇ ਕਿਸਮ ਦਾ ਵਰਤਾਰਾ ਹੈ । ਉਤਰ ਦੇ ਵਿਸ਼ਾਲ ਇਲਾਕੇ ਵਿੱਚ ਗਰਮੀ ਪੈਣ ਦੇ ਕਾਰਨ ਹਵਾ ਹਲਕੀ ਹੋਕੇ ਉਪਰ ਉਠ ਜਾਂਦੀ ਹੈ ਤੇ ......ਇਸਦਾ ਜੁਆਬ ਦੂਜੇ ਸੁਆਲ ਨਾਲ ਦਿੱਤਾ ਜਾ ਸਕਦਾ ਹੈ ਕਿ ਕੀ -ਬਾਰਿਸ਼ ਦਾ ਹੋਣਾ ਅਟੱਲ ਅਤੇ ਨਿਯਮਤ ਹੈ ? ਅਜਿਹਾ ਨਹੀਂ ਹੈ । ਕਿਉਂਕਿ ਬਾਰਿਸ਼ ਹੋਣ ਲਈ ਉਪਰ ਦੱਸੀਆਂ ਦੋ ਸ਼ਰਤਾਂ ਸਿਰਫ ਜ਼ਰੂਰੀ ਸ਼ਰਤਾਂ ਹਨ, ਪਰ ਇਹ ਕਾਫੀ ਨਹੀਂ । ਬਹੁਤ ਸਾਰੇ ਹੋਰ ਹਾਲਾਤ ਵੀ ਹਨ ਜਿਹੜੇ ਮਾਨਸੂਨ ਦੇ ਸ਼ੁਰੂ ਹੋਣ, ਪਹੁੰਚਣ ਤੇ ਬਾਰਿਸ਼ ਕਰਨ ਵਿੱਚ ਅਸਰ-ਅੰਦਾਜ਼ ਹੁੰਦੇ ਹਨ । ਜਿੰਨੇ ਕੁਝ ਕਾਰਨਾਂ ਦਾ ਮੌਸਮ ਵਿਗਿਆਨੀਆਂ ਨੂੰ ਪਤਾ ਲੱਗ ਚੁੱਕਾ ਹੈ ਉਸ ਨਾਲ ਇਸ ਵਰਤਾਰੇ ਨੂੰ ਕੁਝ ਕੁ ਸਮਝਣ ਵਿੱਚ ਮੱਦਦ ਮਿਲੀ ਹੈ । ਅੱਜ ਕੱਲ ਮੌਸਮ ਸਬੰਧੀ ਹਾਲਤਾਂ ਬਾਰੇ ਅੰਕੜੇ ਇਕੱਠੇ ਕਰਨ ਲਈ ਬਹੁਤ ਵਧੀਆਂ ਯੰਤਰ ਬਣ ਚੁੱਕੇ ਹਨ । ਬਣਾਉਟੀ ਉਪ-ਗ੍ਰਹਿ ਉਪਰਲੇ ਵਾਯੂਮੰਡਲ ਬਾਰੇ ਲਗਾਤਾਰ ਸੂਚਨਾ ਦੇ ਰਹੇ ਹਨ ਤੇ ਕੰਪਿਊਟਰ ਇਸ ਸਾਰੀ ਸੂਨਾ ਦਾ ਵਿਸ਼ਲੇਸ਼ਣ ਕਰਕੇ ਨਤੀਜੇ ਕੱਢ ਸਕਦਾ ਹੈ ਪਰ ਇਹ ਕਾਰਨ ਇੰਨੇ ਜ਼ਿਆਦਾ ਹਨ ਕਿ ਕਿਤੇ ਵੀ ਕੋਈ ਖਲਲ ਪੈ ਸਕਦਾ ਹੈ । ਮਿਸਾਲ ਦੇ ਤੌਰ 'ਤੇ ਭਾਰਤੀ ਮਾਨਸੂਨ ਵਿੱਚ ਦਖਲਅੰਦਾਜ਼ੀ ਕਰਨ ਵਾਲੇ ਕਈ ਕਾਰਨ ਭਾਰਤ ਤੋਂ ਮੀਲਾਂ ਦੂਰ ਹੁੰਦੇ ਹਨ, ਜਿਵੇਂ -

1.ਐਲ-ਨੀਨੋ : ਦੱਖਣੀ ਅਮਰੀਕਾ ਦੀ ਗਰਮ ਪਾਣੀ ਦੀ ਧਾਰਾ ਹੈ ਜਿਹੜੀ ਜਦੋਂ ਕ੍ਰਿਆਸ਼ੀਲ ਹੁੰਦਾ ਹੈ ਤਾਂ ਬਾਕੀ ਸਮੁੰਦਰੀ ਧਾਰਾਵਾਂ ਨੂੰ ਪ੍ਰਭਾਵਤ ਕਰਕੇ ਹਿੰਦ ਮਹਾਂ ਸਾਗਰ (ਖਾੜੀ ਬੰਗਾਲ ਤੇ ਅਰਸ ਸਾਗਰ ਵੀ) ਦੇ ਤਾਪਮਾਨ ਨੂੰ ਪ੍ਰਭਾਵਿਤ ਕਰਕੇ ਹਿੰਦਸਤਾਨੀ ਮਾਨਸੂਨ ਤੇ ਅਸਰਅੰਦਾਜ਼ ਹੋ ਜਾਂਦੀ ਹੈ ।

2.ਪੱਛਮੀ ਪ੍ਰਸ਼ਾਂਤ ਮਹਾਂਸਾਗਰੀ ਹਵਾਵਾਂ : ਦੂਰਦਰਾਜ਼ ਪੱਛਮੀ ਪ੍ਰਸ਼ਾਂਤ ਮਹਾਂਸਾਗਰ ਦੀਆਂ ਹਵਾਵਾਂ ਖਾੜੀ ਬੰਗਾਲ ਵਿੱਚ ਦਾਖਲ ਹੋ ਕੇ ਮਾਨਸੂਨ ਦੀ ਇਮਦਾਦ ਕਰਦੀਆਂ ਹਨ ਪਰ ਇਸ ਸਾਲ ਇਹ ਹਵਾਵਾਂ ਕਮਜ਼ੋਰ ਹੋਣ ਕਰਕੇ ਪਹੁੰਚ ਹੀ ਨਹੀਂ ਸਕੀਆਂ ।

3.ਧਰਤੀ ਦਾ ਤਾਪਮਾਨ: ਧਰਤੀ ਦਾ ਤਾਪਮਾਨ ਵਧ ਰਿਹਾ ਹੈ (ਗਲੋਬਲ ਵਾਰਮਿੰਗ) ਸ਼ਾਇਦ ਇਸਦਾ ਵੀ ਕੋਈ ਰੋਲ ਹੋਵੇ । ਯੂ.ਐਨ.ਓ. ਦੀ ਏਜੰਸੀ ਇਸਦਾ ਰੋਲ ਮੰਨਦੀ ਹੈ ।

4. ਹਿੰਦੁਸਤਾਨ ਦੀ ਜ਼ਮੀਨ ਉਪਰ ਪੈਦਾ ਹੋਣ ਵਾਲਾ ਹਵਾਈ ਖਲ੍ਹਾਅ ਜਿਹੜਾ ਮਾਲਸੂਨ ਨੂੰ ਖਿੱਚਦਾ ਹੈ, ਪਾਕਿਸਤਾਨ ਵੱਲੋਂ ਆਉਣ ਵਾਲੀਆਂ ਪੱਛਮੀ ਹਵਾਵਾਂ ਕਾਰਨ ਇਸ ਸਾਲ ਬਹੁਤ ਕਮਜ਼ੋਰ ਬਣ ਸਕਿਆ । ਜਿਸਦੇ ਨਤੀਜੇ ਵਜੋਂ ਮਾਨਸੂਨ ਬਹੁਤ ਹਲਕੀ ਰਹੀ ।

5. ਮੁਕਾਮੀ ਕਾਰਨ : ਕੁਝ ਅਜਿਹੇ ਕਾਰਨ ਵੀ ਹਨ ਜਿਹੜੇ ਮਾਨਸੂਨ ਦੀ ਸਕੀਮ ਵਿੱਚ ਨਹੀਂ ਆਉਂਦੇ । ਮਿਸਾਲ ਦੇ ਤੌਰ 'ਤੇ ਪੰਜਾਬ ਹਰਿਆਣੇ ਦਾ ਵਿਸ਼ਾਲ ਇਲਾਕਾ ਮਈ-ਜੂਨ ਦੇ ਮਹੀਨਿਆਂ ਵਿੱਚ ਝੋਨੇ ਦੀ ਖੇਤੀ ਕਰਕੇ ਇਸ ਵਿਸ਼ਾਲ ਝੀਲ ਵਿੱਖ ਬਦਲ ਜਾਂਦਾ ਹੈ ਅਤੇ ਪੱਛਮੀ ਅਤੇ ਸਮੁੰਦਰੀ ਤਾਪਮਾਨ ਅਤੇ ਹਵਾ ਦੇ ਦਬਾਅ (ਜਿਹਦੇ ਫਰਕ ਕਰਕੇ ਮਾਨਸੂਨ ਆਉਂਦੀ ਹੈ) ਦੇ ਫਰਕ ਨੂੰ ਇਹ ਬਣਾਉਟੀ ਝੀਲ ਬਹੁਤ ਹੱਦ ਤੱਕ ਘਟਾ ਦਿੰਦੀ ਹੈ ਜਿਸ ਕਰਕੇ ਲਗਾਤਾਰ ਮਾਨਸੂਨ ਦਾ ਜ਼ੋਰ ਘਟ ਰਿਹਾ ਹੈ । ਇਹਨਾਂ ਵੱਡੇ ਕਾਰਨਾਂ ਤੋਂ ਇਲਾਵਾ 12 ਕਾਰਨ ਹੋ ਹਨ ਜਿਹੜੇ ਮੌਸਮ-ਵਿਗਿਆਨੀਆਂ ਨੇ ਨਿਸ਼ਾਨਦੇਹੀ ਕੀਤੇ ਹਨ ਜਿਹੜੇ ਮਾਨਸੂਨ ਨੂੰ ਪ੍ਰਭਾਵਿਤ ਕਰ ਰਹੇ ਹਨ । ਅਤੇ ਬਹੁਤ ਸਾਰੇ ਹੋਰ ਕਾਰਨ ਵੀ ਹੋਣਗੇ ਅਤੇ ਇਨ੍ਹਾਂ ਕਾਰਨਾਂ ਦੇ ਜੋੜ-ਕੁਜੋੜ ਵਿੱਚੋਂ ਦਰਜਨਾਂ ਕਾਰਨ ਹੋਰ ਜਨਮ ਲੈ ਸਕਦੇ ਹਨ ਜਿੰਨਾਂ ਬਾਰੇ ਹਾਲੇ ਤੱਕ ਸਾਨੂੰ ਪਤਾ ਨਹੀਂ ਹੈ । ਇਸ ਲਈ ਇੰਨੇ ਜਾਣੇ-ਅਣਜਾਣੇ ਕਾਰਨਾਂ ਦੀ ਮੌਜੂਦਗੀ ਵਿੱਚ ਮਾਨਸੂਨ ਦਾ ਅਟੱਲ ਤੇ ਨਿਯਮਤ ਹੋਣਾ ਮੁਸ਼ਕਲ ਬਣ ਜਾਂਦਾ ਹੈ ।

ਤੀਜੇ ਸੁਆਲ ਬਾਰੇ ਵੀ ਇਹੀ ਕਿਹਾ ਜਾ ਸਕਦਾ ਹੈ ਕਿ ਮੌਸਮ ਦੀ ਪੇਸ਼ੀਨਗੋਈ ਹੋ ਤਾਂ ਸਕਦੀ ਹੈ ਪਰ ਉਹ 100% ਸੱਚ ਨਹੀਂ ਹੋ ਸਕਦੀ ਕਿਉਂਕਿ ਮੌਸਮ ਨੂੰ ਬਣਾਉਣ, ਪ੍ਰਭਾਵਤ ਕਰਨ ਵਾਲੇ ਸੈਂਕੜੇ ਤੱਤ ਹਨ ਅਤੇ ਮਨੁੱਖ ਦੀ 'ਮਿਹਰਬਾਨੀ' ਨਾਲ ਉਹ ਲਗਾਤਾਰ ਬਦਲ ਰਹੇ ਹਨ । ਵਾਤਾਵਰਣ ਨਾਲ ਮਨੁੱਖ ਦੀ ਛੇੜ-ਛਾੜ ਤੋਂ ਪਹਿਲਾਂ ਬਹੁਤ ਸਾਰੇ ਲੋਕ ਆਪਣੇ ਤਜਰਬੇ ਤੇ ਸੂਝ-ਬੂਝ ਨਾਲ ਮੀਂਹ ਬਾਰੇ ਪੇਸ਼ੀਨਗੋਈਆਂ ਕਰ ਲੈਂਦੇ ਅਤੇ ਕਿਉਂਕਿ ਬਹੁਤ ਵਾਰੀ ਉਹ ਸੱਚ ਸਾਬਤ ਹੁੰਦੀਆਂ ਸਨ ਇਸ ਲਈ ਲੋਕ-ਮਹਾਵਰੇ ਵਿੱਚ ਆ ਜਾਂਦੀਆਂ ਸਨ । ਜਿਵੇ :-

ਜੇਠ ਹਾੜ ਤਪੇ, ਸੌਣ ਭਾਦੋਂ ਵਸੇ ।

ਮਤਲਬ ਜੇਠ, ਹਾੜ ਵਿੱਚ ਵੱਧ ਗਰਮੀ ਤੇ ਵਧੀਆ ਮਾਨਸੂਨ ਨਾਲ ਸੌਣ, ਭਾਦੋਂ ਜ਼ਿਆਦਾ ਬਾਰਿਸ਼ ਹੋਵੇਗੀ ।

ਦੱਖਣ ਉਠੀ ਬਦਲੀ ਤੇ ਵਗੀ ਪੁਰੇ ਦੀ ਵਾ'<br>
ਡੰਗ ਕਹੇ ਸੁਣ ਭੱਡਣੀ ਅੰਦਰ ਮੰਜਾ ਡਾਹ ।

ਮਤਲਬ ਮੀਂਹ ਦੇ ਆਸਾਰ ਬਣ ਰਹੇ ਹਨ ।

ਹੜ ਹਨ੍ਹੇਰੀ ਅਸ਼ਟਮੀ ਬੱਦਲੀਉਂ ਨਿਕਲਿਆ ਚੰਨ<br>
ਡੱਕ ਕਹੇ ਸੁਣ ਭੰਡਣੀ ਗਧੇ ਨਾ ਖਾਵਣ ਅੰਨ ।

ਪ੍ਰੰਤੂ ਇਹ ਗੱਲਾਂ ਉਹਨਾਂ ਵੇਲਿਆਂ ਦੀਆਂ ਹਨ ਜਦੋਂ ਖੇਤੀਬਾੜੀ ਤੇ ਲੋਕ-ਜੀਵਨ ਇੰਨੇ ਕਾਹਲ ਭਰੇ ਤੇ ਇੰਨੇ ਮਹਿੰਗੇ ਨਹੀਂ ਸਨ । ਜੇਕਰ ਇੱਕ ਅੱਧ ਠੀਕ ਹੋ ਗਈ ਤਾਂ ਇਹਦੇ ਨਾਲ ਹੀ ਲੋਕ ਖੁਸ਼ ਹੋ ਜਾਂਦੇ ਸਨ । ਪਰ ਅੱਜ ਕੱਲ ਖੇਤੀਬਾੜੀ ਇੰਨੀ ਜ਼ਿਆਦਾ ਮਹਿੰਗੀ ਤੇ ਕੁਦਰਤ ਉਪਰ ਨਿਰਭਰ ਹੋ ਗਈ ਹੈ ਕਿ ਮੀਂਹ ਪੈਣਾ ਜਾ ਨਾ ਪੈਣਾ ਬਹੁਤ ਮਾਅਨੇ ਰੱਖਦਾ ਹੈ ।

ਆਖਰੀ ਸੁਆਲ ਕਿ ਕੀ ਮਨੁੱਖ ਬਾਰਿਸ਼(ਮੌਸਮ) ਦੇ ਵਰਤਾਰੇ ਨੂੰ ਪ੍ਰਭਾਵਿਤ ਕਰ ਸਕਦਾ ਹੈ ? ਇਸਦਾ ਜੁਆਬ ਹਾਂ ਵਿੱਚ ਹੀ ਦਿੱਤਾ ਜਾ ਸਕਦਾ ਹੈ । ਕਿਉਂਕਿ ਮਨੁੱਖ ਨੇ ਆਪਣੀ ਤਰੱਕੀ ਦੀ ਦੌੜ ਵਿੱਚ ਧਰਤੀ ਦੇ ਤਾਪਮਾਨ ਨੂੰ ਤੇ ਨਤੀਜੇ ਵਜੋਂ ਹਵਾਵਾਂ ਦੇ ਸਿਲਸਿਲੇ ਨੂੰ ਗੜਬੜਾ ਦਿੱਤਾ ਹੈ । ਮਿਸਾਲ ਦੇ ਤੌਰ 'ਤੇ ਯੂ.ਐਨ.ਈ.ਓ. ਦੀ ਰਿਪੋਰਟ ਮੁਤਾਬਿਕ ਇਸ ਸਾਲ ਦੀ ਮਾਨਸੂਨ ਫ਼ੇਲ੍ਹ ਹੋਣ ਦਾ ਇੱਕ ਕਾਰਨ ਸੈਂਟਰਲ ਏਸ਼ੀਆ ਉਪਰ ਮੰਡਲਾ ਰਿਹਾ ਧੂੜ ਦਾ ਇੱਕ ਬਹੁਤ ਵਵੱਡਾ ਬੱਦਲ ਹੈ । ਇਹ ਧੂੜ ਦਾ ਬੱਦਲ ਰੇਤ ਕਣ, ਵਾਹਨਾਂ ਦਾ ਧੂੰਆਂ, ਫੈਕਟਰੀਆਂ ਦਾ ਧੂੰਆਂ, ਖੇਤੀਬਾੜੀ ਦੀ ਬਚਖੁੱਚ ਨੂੰ ਲਾਈ ਅੱਗ ਦਾ ਧੂੰਆਂ, ਇੰਡਸਟਰੀ ਤੇ ਸੀਵਰੇਜ ਤੋਂ ਨਿਕਲਣ ਵਾਲੇ ਖਤਰਨਾਕ ਰਸਾਇਣਾਂ ਦਾ ਮਜਮੂੰਆ ਹੈ । ਇਹ ਇਕ ਮਿਲੀਅਨ ਵਰਗ ਮੀਲ ਵਿੱਚ ਫੈਲਿਆ ਹੋਇਆ ਹੈ ਅਤੇ ਦੋ ਮੀਲ ਦੇ ਲਗਭਗ ਮੋਟਾ ਹੈ । ਇਸ ਦੀ ਮੌਜੂਦਗੀ ਕਾਰਨ ਮਾਨਸੂਨ ਦੇ ਪੈਦਾ ਹੋਣ ਲਈ ਮੱਧ-ਏਸ਼ੀਆ ਉਪਰ ਘੱਟ ਦਬਾਅ ਖੇਤਰ ਨਹੀਂ ਬਣ ਸਕਿਆ ਤੇ ਨਤੀਜੇ ਵਜੋਂ ਮਾਨਸੂਨ ਪੂਰੀ ਤਰ੍ਹਾਂ ਵਿਕਸਤ ਨਹੀਂ ਹੋ ਸਕੀ । ਪੰਜਾਬ, ਹਰਿਆਣਾ ਦੀ ਝੋਨੇ ਦੇ ਖੇਤਾਂ ਦੀ ਵਿਸ਼ਾਲ ਝੀਲ ਇਹੀ ਕੰਮ ਕਰ ਰਹੀ ਹੈ । ਸਿਰ ਇਹੀ ਨਹੀਂ ਮਨੁੱਖ ਨੇ ਬਹੁਤ ਸਾਰੇ ਅਜਿਹੇ ਤਜਰਬੇ ਕੀਤੇ ਹਨ ਕਿ ਬਣਾਉਟੀ ਮੀਂਹ ਕਿਵੇਂ ਪਵਾਇਆ ਜਾਵੇ । ਮਿਸਾਲ ਦੇ ਤੌਰ 'ਤੇ ਬੱਦਲਾਂ ਵਿੱਚ ਅਮੋਨੀਆ ਛਿੜਕਣ ਨਾਲ ਸਧਾਰਣ ਲੂਣ ਦੇ ਕਣ ਖਿਲਰਣ ਨਾਲ ਪਾਣੀ ਦੀਆਂ ਬੂੰਦਾਂ ਬਣ ਜਾਂਦੀਆਂ ਹਨ ਤੇ ਬੱਦਲ ਵਸ ਸਕਦੇ ਹਨ । ਪਰ ਹਾਲੇ ਤੱਕ ਇਨ੍ਹਾਂ ਤਜਰਬਿਆਂ ਦੇ ਕੋਈ ਠੋਸ ਹਾਂ-ਪੱਖੀ ਨਤੀਜੇ ਨਹੀਂ ਨਿਕਲੇ ਜਿੰਨੇ ਕਿ ਮਨੁੱਖ ਦੁਆਰਾ ਵਾਤਾਵਰਣ ਦੇ ਵਿਗਾੜ ਕਾਰਨ ਨਾਂਹ-ਪੱਖੀ ਨਤੀਜੇ ਨਿਕਲੇ ਹਨ ।

ਅਖੀਰ ਵਿੱਚ ਇੱਕ ਗੱਲ ਜ਼ਰੂਰ ਕਹਿਣੀ ਬਣਦੀ ਹੈ ਕਿ ਕੀ ਇਹ ਸੱਚਮੁੱਚ ਸੋਕੇ ਦੀ ਸਥਿਤੀ ਹੈ ? ਜਿੱਥੋਂ ਤੱਕ ਪੰਜਾਬ ਦਾ ਸੁਆਲ ਹੈ ਜਿੰਨਾ ਪਾਣੀ ਪ੍ਰਤਿ ਵਿਅਕਤੀ ਪੰਜਾਬ ਹੁਣ ਇਸਤੇਮਾਲ ਕਰ ਰਿਹੀਾ ਹੈ ਇੰਨਾ ਸ਼ਾਇਦ ਸਦੀਆਂ ਮਿਲਾ ਕੇ ਵੀ ਨਾ ਬਣਦਾ ਹੋਵੇ । ਇੰਨਾ ਪਾਣੀ ਖਪਤ ਕਰਕੇ ਵੀ ਅਸੀਂ ਸੋਕੇ ਦਾ ਰੌਲਾ ਪਾ ਰਹੇ ਹਾਂ, ਰੌਲਾ ਮੀਂਹ ਦਾ ਨਹੀਂ ਹੈ ਰੌਲਾ ਤਾਂ ਪਾਣੀ ਦੀ ਸਹੀ ਢੰਗ ਨਾਲ ਵਰਤੋਂ ਦਾ ਹੈ । ਜਮੀਨਦੋਜ਼ ਪਾਣੀ ਨੂੰ ਜਿਸ ਤਰ੍ਹਾਂ ਕੱਢਿਆ ਜਾ ਰਿਹਾ ਹੈ, ਜਿਉਣ ਢੰਗ ਜਿਵੇਂ ਬੇਨਿਯਮ, ਬੇਸਬਰਾ ਹੋ ਰਿਹਾ ਹੈ ਛੇਤੀ ਹੀ ਈਕਾਲੋਜੀਕਲ ਕਰਾਈਸਿਸ ਆਪਣਾ ਵਿਰਾਟ ਰੂਪ ਦਿਖਾਉਣ ਵਾਲਾ ਹੈ । ਅਫਸੋਸ ਹੈ ਕਿ ਈਕਾਲੋਜੀਕਲ ਕਰਾਈਸਿਸ ਜਿਵੇਂ ਵਿਗੜਨ ਤੇ ਦੇਰ ਲਾਉਂਦਾ ਹੈ ਉਵੇਂ ਦੁਬਾਰਾ ਬਨਣ ਤੇ ਵੀ ਦੇਰ ਲਾਉਂਦਾ ਹੈ । ਸਵੈ-ਸਿਰਜੇ ਸੋਕੇ ਨੂੰ ਪੈਦਾ ਕਰਨ ਵਾਲੇ ਘਟਕਾਂ ਖਿਲਾਫ ਫੌਰੀ ਤੇ ਬੱਝਵੀਂ ਕਾਰਜਯੋਜਨਾ ਦੀ ਲੋੜ ਹੈ ।

– ਭੂਗੋਲ ਵਿਭਾਗ, ਸਰਕਾਰੀ ਰਾਜਿੰਦਰਾ ਕਾਲਜ

---

## ਕਾਵਿ ਵਿਅੰਗ

ਸੇਵਕ ਸਿੰਘ ਸ਼ਮੀਰੀਆ

1

ਸਾਨੂੰ ਆਖਦੇ ਮਾਇਆ ਜੋ ਨਾਗਨੀ ਹੈ,<br>
ਖੁਦ ਇਸ ਨੂੰ ਜੱਫੇ ਪਰ ਪਾਣ ਬਾਬੇ ।<br>
ਸਾਨੂੰ ਆਖ਼ਦੇ ਸਦਾ ਹੀ ਰਹੋ ਸਾਦੇ,<br>
ਖ਼ੁਦ ਏ. ਸੀ. 'ਚ ਅਰਾਮ ਫਰਮਾਣ ਬਾਬੇ ।<br>
ਭੇਟਾ ਭਗਤਾਂ ਦੀ ਕੀਤੀ ਹੋਈ ਕਾਰ ਥੱਲੇ,<br>
ਹੈਲੀਕਪਟਰੀਂ ਭਰਨ ਉਡਾਣ ਬਾਬੇ ।<br>
ਭੋਲੀ ਭਾਲੀ ਗਰੀਬ ਅਨਪੜ੍ਹ ਜਨਤਾ,<br>
ਕਪਟੀ ਪਿੱਛੇ ਲਾ ਫਾਇਦਾ ਉਠਾਣ ਬਾਬੇ ।

2

ਵਾਹ ! ਵਾਹ ! ਸਤਿਸੰਗ ਸੱਚੇ ਸੰਤਾਂ ਦੀ,<br>
ਭਾਰੀ 'ਕੱਠ ਖੱਟ ਰਹੇ ਨੇ ਲੋਕ ਪੁੰਨ ਮੀਆਂ ।<br>
ਹੈਲੀਕਪਟਰ ਫੁੱਲ ਵਰਸਾ ਰਿਹਾ,<br>
ਸਰਕਾਰੀ ਬੈਂਡ ਵੀ ਛੇੜੀ ਹੈ ਧੁੰਨ ਮੀਆਂ ।<br>
ਚਿੱਟੇ, ਨੀਲੇ ਕਈ ਲੀਡਰ ਵੀ ਲੱਗੇ ਚਰਨੀਂ,<br>
ਅੱਖਾਂ ਮੀਟ ਕੇ ਰਹੇ ਨੇ ਸੁਣ ਮੀਆਂ ।<br>
ਵੋਟ ਬਾਬੇ ਦੇ ਭਗਤਾਂ ਦੀ ਹੈ ਭਾਰੀ,<br>
ਨਹੀਂ ਕੱਟਣ ਜਾਂਦੇ ਨੇ ਇਹ ਜੂਨ ਮੀਆਂ ।

---

ਮਿੰਨੀ ਕਹਾਣੀ

## ਸੇਵਾ

ਬੇਬੇ ਜੀ ! ਆਹ ਜ਼ਰਾ ਦੋ ਕੁ ਰੋਟੀਆਂ ਸੇਕੀਂ, ਮੁੰਡਾ ਐ । ਮੈਂ ਉਸ ਨੂੰ ਦੁੱਧ ਚੁੰਘਾ ਦਿਆਂ ।" ਚੌਤਰੇ 'ਤੇ ਰੋਟੀ ਪਕਾਉਂਦੀ ਦਿਆਲੋ ਦੀ ਨੂੰਹ ਨੇ ਬੱਚੇ ਦੇ ਰੋਣ ਦੀ ਆਵਾਜ਼ ਸੁਣਕੇ ਕਿਹਾ ।

"ਮੈਥੋਂ ਨ੍ਹੀਂ ਸੇਕ ਹੁੰਦਾ ਲੰਗਰ, ਤੂੰ ਤਾਂ ਕਿਸੇ ਨਾ ਕਿਸੇ ਬਹਾਨੇ ਕੰਮ ਤੋ ਟਲਦੀ ਈ ਰਹਿਨੀ ਐਂ । ਮੁੰਡੇ ਨੂੰ ਦੁੱਧ ਚੁੰਘਾ ਕੇ ਆਪੇ ਸੇਕ ਲਈ ਰੋਟੀਆਂ । ਮੈਂ ਤਾਂ ਬਾਬਿਆਂ ਦੇ ਭੰਡਾਰੇ ਦੀ ਸੇਵਾ ਕਰਨ ਚੱਲੀ ਆਂ ।" ਇਹ ਆਖਦੀ ਦਿਆਲੋ ਦਰਵਾਜੇ ਤੋਂ ਬਾਹਰ ਹੋ ਗਈ ।

---

ਇਕਾਈ ਨੂੰ ਸਹਾਇਤਾ

ਸ੍ਰ. ਸਤਨਾਮ ਸਿੰਘ ਬਿਲਗਾ (ਬਰਮਿੰਘਮ) ਵੱਲੋਂ ਆਪਨੀ ਬੇਟੀ ਦੇ ਵਿਆਹ ਦੀ ਖੁਸ਼ੀ ਵਿਚ 10,000 ਰੁਪਏ ਬਰਨਾਲਾ ਇਕਾਈ ਵਾਸਤੇ ਯੂਨਿਟ ਪ੍ਰਧਾਨ ਪ੍ਰੋ. ਸੁਖਵੰਤ ਬਰਨਾਲਾ ਨੂੰ ਭੇਂਟ ਕੀਤੇ ਗਏ ।

# ਧਰਮ ਤੇ ਵਿਗਿਆਨ

...ਰੁਪਿੰਦਰ ਰਮਨ

ਵਿਗਿਆਨ ਦਾ ਅਰਥ ਹੈ, ਉਹ ਗਿਆਨ ਜਿਹੜਾ ਕਿ ਪ੍ਰਯੋਗਾਂ ਦੇ ਰਾਹੀਂ ਪ੍ਰਾਪਤ ਕੀਤਾ ਗਿਆ ਹੈ। ਕਹਿੰਦੇ ਹਨ ਕਿ ਗਿਆਨ-ਵਿਗਿਆਨ ਦੋਹਾਂ ਦਾ ਮੁੱਖ ਮੁੱਦਾ ਤਰਕ ਹੈ। ਕੁਦਰਤੀ ਵਰਤਾਰਿਆਂ ਦੇ ਵਾਪਰਨ ਦੇ ਕਾਰਨਾਂ ਤੇ ਵਾਪਰਨ ਢੰਗਾਂ ਦੀ ਖੋਜ ਦਾ ਨਾਮ ਹੀ ਵਿਗਿਆਨ ਹੈ। ਵਿਗਿਆਨ ਵਿੱਚ ਉਹ ਗੱਲ ਠੀਕ ਹੈ ਜੋ ਤਜਰਬਿਆਂ ਦੁਆਰਾ ਸਹੀ ਸਿੱਧ ਹੋ ਸਕੇ। ਵਿਗਿਆਨ ਦੇ ਦੋ ਪ੍ਰਮੁੱਖ ਲੱਛਣ ਪਰਖ ਤੇ ਪੜਚੋਲ ਹਨ।

ਵਿਗਿਆਨ ਦੁਆਰਾ ਦਿੱਤੀਆਂ ਸੁਖ-ਸਹੂਲਤਾਂ ਸਾਡੇ ਰੋਜ਼ਾਨਾ ਜੀਵਨ ਦਾ ਇੱਕ ਮਹੱਤਵਪੂਰਨ ਅੰਗ ਬਣ ਚੁੱਕੀਆਂ ਹਨ। ਇਨ੍ਹਾਂ ਸਹੂਲਤਾਂ ਤੋਂ ਬਿਨਾਂ ਜੀਵਨ ਜਿਉਣ ਦੇ ਬਾਰੇ ਕਲਪਨਾ ਵੀ ਨਹੀਂ ਕੀਤੀ ਜਾ ਸਕਦੀ। ਵਿਸ਼ਵ-ਪ੍ਰਸਿੱਧ ਚਿੰਤਕ ਟੀ.ਐਚ.ਹਕਸਲੇ ਅਨੁਸਾਰ ਵਿਗਿਆਨ ਆਮ ਸੂਝ-ਬੂਝ ਦਾ ਸਿਖਲਾਈ ਪ੍ਰਾਪਤ ਅਤੇ ਸੰਗਠਿਤ ਰੂਪ ਹੈ। ਵਿਗਿਆਨ ਪੁਨਰ-ਜਨਮ, ਨਰਕ-ਸਵਰਗ, ਦੇਵੀ-ਦੇਵਤਿਆਂ ਆਦਿ ਦੀ ਕਲਪਨਾ ਤੋਂ ਇਲਾਵਾ ਕਿਤੇ ਹੋਂਦ ਨਹੀਂ ਮੰਨਦਾ। ਵਿਗਿਆਨ ਨੇਮਾਂ ਨਾਲ ਤੁਰਦਾ ਹੈ। ਇਹ ਮਨ ਨੂੰ ਭੰਬਲਭੂਸੇ ਵਿੱਚ ਪਾਉਣ ਵਾਲੀਆਂ ਰਹੱਸਵਾਦੀ ਕਲਪਨਾਵਾਂ ਨੂੰ ਦੂਰ ਕਰਦਾ ਹੈ।

ਵਿਗਿਆਨ ਦਸਦਾ ਹੈ ਕਿ ਕੁਦਰਤੀ ਘਟਨਾਵਾਂ ਕਿਵੇਂ ਵਾਪਰਦੀਆਂ ਹਨ। ਵਿਗਿਆਨ ਕਹਿੰਦਾ ਹੈ ਕਿ ਚਮਤਕਾਰੀ ਕਹਾਣੀਆਂ ਦੀ ਹੋਂਦ ਕੇਵਲ ਧਾਰਮਿਕ ਗ੍ਰੰਥਾਂ ਦੇ ਪੰਨਿਆਂ ਤੱਕ ਹੀ ਸੀਮਤ ਹੈ। ਵਿਗਿਆਨ ਅਨੁਸਾਰ ਅਸੀਂ ਤੇ ਸਾਡਾ ਆਲਾ-ਦੁਆਲਾ ਬ੍ਰਹਿਮੰਡ ਨਿਰੰਤਰ ਵਿਕਾਸ ਦਾ ਸਿੱਟਾ ਹੈ। ਜਦੋਂ ਕਿ ਧਰਮ ਗ੍ਰੰਥਾਂ ਅਨੁਸਾਰ ਬ੍ਰਹਿਮੰਡ, ਧਰਤੀ ਆਦਿ ਸਭ ਰੱਬ ਦੀ ਦੇਣ ਏ। ਸੱਚ ਤਾਂ ਇਹ ਹੈ ਕਿ ਮਨੁੱਖੀ ਮਨ ਵਿੱਚ ਉਪਜਣ ਵਾਲੇ ਸਾਰੇ ਸਵਾਲਾਂ ਦਾ ਜਵਾਬ ਧਰਤਾਂ ਤੇ ਵਿਗਿਆਨ ਨੇ ਆਪਣੇ-ਆਪਣੇ ਦ੍ਰਿਸ਼ਟੀਕੋਣ ਤੋਂ ਦੇਣ ਦਾ ਯਤਨ ਕੀਤਾ ਹੈ। ਰਬਿੰਦਰ ਨਾਥ ਟੈਗੋਰ ਜੀ ਦਾ ਕਥਨ ਹੈ ਕਿ ਵਿਗਿਆਨ ਦਾ ਉਦੇਸ਼ ਜਾਨਣਾ ਹੈ ਤੇ ਦਰਸ਼ਨ ਦਾ ਉਦੇਸ਼ ਸਮਝਣਾ ਹੈ ਤੇ ਧਰਮਾਂ ਦਾ ਉਦੇਸ਼ ਇਨਸਾਨਾਂ ਨੂੰ ਝੂਠੇ ਡਰਾਵੇ ਦੇਣਾ ਹੈ।

ਵਿਗਿਆਨ ਦਾ ਸੁਭਾਅ ਲਗਾਤਾਰ ਅਗਾਂਹ ਵਧਣ ਵਾਲਾ ਹੈ ਪਰ ਧਰਮਾਂ ਦਾ ਸੁਭਾਅ ਛੱਪੜ ਵਰਗਾ ਹੈ। ਵਿਗਿਆਨ ਦਾ ਆਧਾਰ ਸੱਚ ਤੇ ਵਿਸ਼ਵਾਸ਼ ਹਨ ਜਦੋਂ ਕਿ ਧਰਮਾਂ ਦਾ ਆਧਾਰ ਅੰਧ-ਵਿਸ਼ਵਾਸ਼ ਹਨ। ਵਿਗਿਆਨ ਦੇ ਲਗਾਤਾਰ ਅੱਗੇ ਵਧਣ ਦਾ ਸਭ ਤੋਂ ਵੱਡਾ ਕਾਰਨ ਵੀ ਇਹੀ ਹੈ ਕਿ ਇਹ ਹਮੇਸ਼ਾ ਹੀ ਸੱਚ ਦੀ ਭਾਲ ਕਰਦਾ ਰਿਹਾ ਹੈ ਤੇ ਕਦੇ ਵੀ ਸੰਤੁਸ਼ਟ ਨਹੀਂ ਹੁੰਦਾ।

ਧਰਮਾਂ ਵਿੱਚ ਸ਼ਰਧਾ, ਅੰਧ-ਵਿਸ਼ਵਾਸ਼ਾਂ ਦੀ ਭਰਮਾਰ ਹੈ ਪਰ ਵਿਗਿਆਨ ਦੀ ਪ੍ਰਵਿਰਤੀ ਹਰ ਗੱਲ ਨੂੰ ਤਰਕ ਦੀ ਕਸੌਟੀ 'ਤੇ ਪਰਖਣ ਦੀ ਹੈ। ਧਰਮਾਂ ਨੂੰ ਸਭ ਤੋਂ ਵੱਧ ਡਰ ਤਰਕਵਾਦੀਆਂ ਤੋਂ ਲਗਦਾ ਹੈ ਜਦੋਂ ਕਿ ਵਿਗਿਆਨ ਦੀ ਕੋਈ ਵੀ ਕਾਢ ਤਰਕਵਾਦੀ ਦ੍ਰਿਸ਼ਟੀਕੋਣ ਤੋਂ ਵਗੈਰ ਨਹੀਂ ਹੋ ਸਕਦੀ। ਕਈ ਇਹ ਵੀ ਕਹਿੰਦੇ ਹਨ ਕਿ ਤਰਕਵਾਦ ਦਾ ਦੂਸਰਾ ਨਾਂ ਹੀ ਵਿਗਿਆਨਕ ਸੋਚ ਹੈ।

ਵਿਗਿਆਨਕ ਗਿਆਨ ਨਾਲ ਸਾਡੀ ਸੂਝ-ਸਮਝ ਦੇ ਕਈ ਬੰਦ ਬੂਹੇ ਖੁੱਲ੍ਹ ਜਾਂਦੇ ਹਨ। ਸਾਡੇ ਪੁਰਾਣੇ ਬਜ਼ੁਰਗ ਆਪਣੇ ਜੀਵਨ ਵਿੱਚ ਵਾਪਰਨ ਵਾਲੀ ਹਰ ਇੱਕ ਮਾੜੀ ਘਟਨਾ ਨੂੰ ਦੇਵੀ-ਦੇਵਤਿਆਂ ਦੀ ਕਰੋਪੀ ਹੀ ਸਮਝਦੇ ਸਨ ਪਰ ਵਿਗਿਆਨ ਨੇ ਹੀ ਸਾਡੇ ਮਨਾਂ ਨੂੰ ਅਜਿਹੀਆਂ ਕੁਰੀਤੀਆਂ ਦੇ ਪੈਣ ਵਾਲੇ ਪ੍ਰਭਾਵਾਂ ਤੋਂ ਮੁਕਤ ਕਰਵਾਇਆ ਹੈ। ਦੁਨੀਆਂ ਦੇ ਲੱਗਭਗ ਸਾਰੇ ਹੀ ਧਰਮਾਂ ਲਈ ਪੁਰਾਤਨ ਵਿਰਸਾ, ਕਲਪਿਤ ਕਥਾਵਾਂ ਹੀ ਸਭ ਕੁੱਝ ਹਨ ਤੇ ਉਹਨਾਂ ਉਤੇ ਕੋਈ ਵੀ ਕਿੰਤੂ ਕਰਨ ਦੀ ਕੋਸ਼ਿਸ਼ ਨਹੀਂ ਕਰਦਾ ਕਿਉਂਕਿ ਉਹ ਸਭ ਪਵਿੱਤਰ ਸਮਝਿਆ ਜਾਂਦਾ ਹੈ।

ਲਾਲਾ ਹਰਦਿਆਲ ਜੀ ਦਾ ਇੱਕ ਕਥਨ ਹੈ ਕਿ ਵਿਗਿਆਨੀ ਲਈ ਤੱਥ ਹੀ ਪਵਿੱਤਰ ਹੁੰਦਾ ਹੈ। ਉਹ ਹਰ ਇੱਕ ਘਟਨਾ, ਵਸਤਾਂ, ਕਾਢਾਂ ਤੇ ਬਿਨਾਂ ਝਿਜਕ ਕਿੰਤੂ ਕਰ ਸਕਦੇ ਹਨ। ਇਸ ਸਬੰਧ ਵਿੱਚ ਵਿਗਿਆਨ ਬੰਦਸ਼ਾਂ ਵਿੱਚ ਨਹੀਂ, ਸਗੋਂ ਅਜ਼ਾਦ ਹਨ। ਧਰਮ ਆਪਣੀਆਂ ਹੀ ਰਸਮਾਂ ਦੇ ਗੁਲਾਮ ਹਨ ਪਰ ਵਿਗਿਆਨ ਅਜ਼ਾਦ ਮਾਹੌਲ ਵਿੱਚ ਹੀ ਵਧ-ਫੁੱਲ ਸਕਦਾ ਹੈ। ਇੱਕ ਵਿਦਵਾਨ ਦਾ ਕਥਨ ਹੈ ਕਿ ਵਿਗਿਆਨ ਕੇਵਲ ਤੁਹਾਨੂੰ ਆਪਣੀਆਂ ਅੱਖਾਂ ਅਤੇ ਕੰਨ ਖੁੱਲੇ ਰੱਖਣ ਲਈ ਕਹਿੰਦਾ ਹੈ।

ਵਿਗਿਆਨ ਦੇ ਸਭ ਤੋਂ ਵੱਡੇ ਤੋਹਫਿਆਂ ਵਿੱਚੋਂ ਵੱਡਾ ਤੋਹਫਾ ਇਹ ਹੈ ਕਿ ਇਹ ਮਨੁੱਖ ਨੂੰ ਵਹਿਮਾਂ-ਭਰਮਾਂ ਤੋਂ ਮੁਕਤ ਕਰਕੇ ਨਵੀਂ ਜ਼ਿੰਦਗੀ ਜਿਉਣ ਲਈ ਉਤਸ਼ਾਹਿਤ ਕਰਦਾ ਹੈ। ਇਸਦੇ ਉਲਟ ਸਾਰੇ ਹੀ ਧਰਮ ਸੱਚ ਬੋਲਣ ਦਾ ਉਪਦੇਸ਼ ਦਿੰਦੇ ਹਨ ਪਰ ਆਪ ਉਹ ਝੂਠ ਦੀ ਬੁਨਿਆਦ ਉਤੇ ਟਿਕੇ ਹੋਏ ਹਨ। ਸਾਰੇ ਹੀ ਧਰਮਾਂ ਨੂੰ ਵਿਗਿਆਨ ਤੋਂ ਖਤਰਾ ਮਹਿਸੂਸ ਹੁੰਦਾ ਰਿਹਾ ਹੈ। ਕਦੇ ਵੀ ਧਰਮਾਂ ਦੇ ਰਾਹ ਵਿੱਚ ਗਿਆਨ ਨੇ ਕੋਈ ਰੁਕਾਵਟ ਨਹੀਂ ਖੜੀ ਕੀਤੀ ਪਰ ਧਰਮਾਂ ਨੇ ਵਿਗਿਆਨ ਦੀ ਤਰੱਕੀ ਦੇ ਰਾਹ ਵਿੱਚ ਹਮੇਸ਼ਾ ਹੀ ਰੋੜੇ ਅਟਕਾਏ ਹਨ। ਇਤਿਹਾਸ ਅਜਿਹੀਆਂ ਉਦਾਹਰਣਾਂ ਨਾਲ ਭਰਿਆ ਪਿਆ ਹੈ। ਅਨੇਕਾਂ ਵਿਗਿਆਨਾਂ ਨੂੰ ਆਪਣੀ ਗੱਲ ਕਹਿਣ ਬਦਲੇ ਤੰਗ-ਪ੍ਰੇਸ਼ਾਨ ਕੀਤਾ ਗਿਆ ਤੇ ਅਨੇਕਾਂ ਨੂੰ ਹੀ ਤਸੀਹੇ ਦੇ ਕੇ ਮਾਰਿਆ ਗਿਆ। ਧਾਰਮਿਕ ਨੇਤਾਵਾਂ, ਪੰਡਿਤਾਂ,



ਪੁਜਾਰਿਆਂ ਨੇ ਹਰੇਕ ਨਵੀਂ ਕਾਢ ਦਾ ਵਿਰੋਧ ਕੀਤਾ ਹੈ। ਕਹਿੰਦੇ ਨੇ ਕਿ ਕੇਵਲ ਸੌੜੀ ਸੋਚ ਵਾਲੇ ਵਿਅਕਤੀ ਹੀ ਵਿਗਿਆਨ ਦਾ ਵਿਰੋਧ ਕਰਦੇ ਹਨ।

ਵਿਗਿਆਨ ਅਨੁਸਾਰ ਕੁਦਰਤ ਦੇ ਨਿਯਮ ਸਦੀਵੀ ਤੌਰ 'ਤੇ ਸਭਨੀਂ ਥਾਈਂ ਸਿੱਧ ਕੀਤੇ ਜਾ ਸਕਦੇ ਹਨ। ਪ੍ਰਕਿਰਤੀ ਦੇ ਨੇਮਾਂ ਵਿੱਚ ਕੋਈ ਵੀ ਅਦਲਾ-ਬਦਲੀ ਨਹੀਂ ਕਰ ਸਕਦਾ। ਵਿਗਿਆਨ ਨੇ ਅਨੇਕਾਂ ਚਮਤਕਾਰੀ ਕਹੇ ਜਾਂਦੇ ਕੁਦਰਤੀ ਵਰਤਾਰਿਆਂ ਦੇ ਵਾਪਰਨ ਦਾ ਭੇਦ ਲੱਭ ਲਿਆ ਹੈ। ਇਸੇ ਤਰ੍ਹਾਂ ਅੱਜ ਦੇ ਸਮੇਂ ਦੇ ਰਹੱਸਾਂ ਤੋਂ ਵੀ ਆਉਣ ਵਾਲੇ ਸਮੇਂ ਵਿੱਚ ਪਰਦਾ ਉਠ ਜਾਵੇਗਾ। ਵਿਗਿਆਨ ਅਤੇ ਧਰਮਾਂ ਵਿੱਚ ਵੱਡਾ ਅੰਤਰ ਇਹੀ ਹੈ ਕਿ ਵਿਗਿਆਨ ਆਪਣੇ ਗਿਆਨ ਦੀ ਸੀਮਤ ਸੀਮਾ ਨੂੰ ਪਹਿਚਾਣਦਾ ਹੈ ਤੇ ਮੰਨਦਾ ਵੀ ਹੈ। ਇਸ ਦੇ ਉਲਟ ਸਾਰੇ ਹੀ ਧਰਮਾਂ ਨੇ ਇਹਨਾਂ ਮਸਲਿਆਂ ਸਬੰਧੀ ਡੰਗ-ਟਪਾਊ ਬਹਾਨੇ ਬਣਾਏ ਨੇ ਤੇ ਆਪਣੀ ਅਗਿਆਨਤਾ ਨੂੰ ਮੰਨਣ ਤੋਂ ਇਨਕਾਰ ਕੀਤਾ ਹੈ। ਧਰਮਾਂ ਨੇ ਰਹੱਸਾਂ ਉਤੋਂ ਪਰਦਾ ਹਟਾਉਣ ਦੀ ਬਜਾਏ ਉਹਨਾਂ ਨੂੰ ਅੰਧ-ਵਿਸ਼ਵਾਸ਼ੀ ਰੰਗਤ ਦੇਣ ਦੀ ਕੋਸ਼ਿਸ਼ ਕੀਤੀ ਹੈ। ਆਪਣੇ ਸਮੇਂ ਦੇ ਲਗਭੱਗ ਸਾਰੇ ਹੀ ਰਹੱਸਾਂ ਉਤੇ ਚਮਤਕਾਰੀ ਲੇਬਲ ਲਗਾਉਣ ਦੀ ਕੋਸ਼ਿਸ਼ ਕੀਤੀ ਪਰ ਵਿਗਿਆਨ ਨੇ ਬਹੁਤ ਸਾਰੇ ਰਹੱਸਾਂ ਤੋਂ ਪਰਦਾ ਹਟਾ ਕੇ ਸਚਾਈ ਨੂੰ ਸਭ ਦੇ ਸਾਹਮਣੇ ਲਿਆਂਦਾ ਅਤੇ ਸਿੱਧ ਕੀਤਾ ਹੈ ਕਿ ਬ੍ਰਹਿਮੰਡ ਵਿੱਚ ਕੁੱਝ ਵੀ ਚਮਤਕਾਰੀ ਨਹੀਂ; ਹਰ ਘਟਨਾ ਵਿਗਿਆਨਕ ਨਿਯਮਾਂ ਤਹਿਤ ਹੀ ਵਾਪਰ ਰਹੀ ਹੈ। ਸੱਚ ਤਾਂ ਇਹ ਹੈ ਕਿ ਸਾਰੇ ਧਰਮਾਂ ਨੇ ਮਨੁੱਖ ਨੂੰ ਨਰਕ ਦਾ ਡਰ ਦਿਖਾ ਕੇ ਉਸ ਦਾ ਜੀਵਨ ਨਰਕਮਈ ਬਣਾ ਦਿੱਤਾ। ਇਸੇ ਤਰ੍ਹਾਂ ਹੀ ਮਨੁੱਖ ਨੂੰ ਕਲਪਿਤ ਸਵਰਗ ਦੇ ਸੁਪਨੇ ਦਿਖਾ ਕੇ ਉਸਦੀ ਇਸ ਜੀਵਨ ਵਿੱਚੋਂ ਦਿਲਚੱਸਪੀ ਹੀ ਮੁਕਾ ਦਿੱਤੀ। ਧਰਮਾਂ ਨੇ ਇਸ ਸੰਸਾਰ ਤੋਂ ਮਨੁੱਖ ਨੂੰ ਬਚਣ ਦਾ ਉਪਦੇਸ਼ ਦਿੱਤਾ ਹੈ ਪਰ ਕਿਸੇ ਵੀ ਧਰਬਮ ਨੇ ਮਨੁੱਖ ਦੇ ਵਿੱਚ ਜੀਵਨ ਜਿਉਣ ਦੀ ਇੱਛਾ ਨਹੀਂ ਉਪਜਾਈ।

ਦੁਨੀਆਂ ਦੇ ਲਗਭਗ ਸਾਰੇ ਹੀ ਧਰਮ ਮਨੁੱਖ ਦੇ ਦੁੱਖਾਂ ਦੀ ਬੁਨਿਆਦ ਉਤੇ ਟਿਕੇ ਹੋਏ ਹਨ। ਲਗਭਗ ਸਾਰੇ ਹੀ ਧਰਮਾਂ ਨੇ ਮਨੁੱਖ ਮਨ ਨੂੰ ਖੁਸ਼ੀ ਦੇਣ ਵਾਲੀਆਂ ਵਸਤਾਂ ਦੀ ਮਨਾਹੀ ਕੀਤੀ ਹੋਈ ਹੈ। ਮਨੁੱਖ ਨੂੰ ਮਨੁੱਖ ਨਾਲ ਲੜਾ ਕੇ ਪੁਜਾਰੀ ਵਰਗ ਆਪਣੀ ਰੋਟੀ ਦਾ ਪ੍ਰਬੰਧ ਕਰਦਾ ਰਿਹਾ ਹੈ।

ਇੱਕ ਗੱਲ ਤਾਂ ਪੂਰੀ ਤਰ੍ਹਾਂ ਸਾਫ-ਸਪਸ਼ਟ ਹੈ ਕਿ ਕੇ ਵਲ ਤਰਕਮਈ ਸੋਚ ਤੇ ਵਿਗਿਆਨਕ ਵਿਚਾਰਾਂ ਨਾਲ ਹੀ ਅਸੀਂ ਅਗਿਆਨਤਾ ਦੇ ਹਨੇਰੇ ਵਿੱਚੋਂ ਨਿਕਲ ਸਕਦੇ ਹਾਂ। ਹੁਣ ਵਕਤ ਆ ਗਿਆ ਹੈ ਜਦੋਂ ਸਾਨੂੰ ਇਹ ਫੈਸਲਾ ਕਰਨਾ ਪਵੇਗਾ ਕਿ ਅਸੀਂ ਅੱਗੇ ਵਧਣਾ ਹੈ ਜਾਂ ਪਿੱਛੇ ਹਟਣਾ ਹੈ। ਅਸੀਂ ਆਪਣੀ ਸੋਚ ਨੂੰ ਵਿਗਿਆਨਕ ਬਣਾਉਣਾ ਹੈ ਜਾਂ ਅੰਧ-ਵਿਸ਼ਵਾਸ਼ੀ ਤੇ ਜੇਕਰ ਅਸੀਂ ਅੱਗੇ ਵਧਣਾ ਹੈ ਤਾਂ ਫਿਰ ਵਿਗਿਆਨ ਨੂੰ ਆਪਣੀ ਜੀਵਨ-ਜਾਚ ਵਿੱਚ ਸ਼ਾਮਲ ਕਰਨਾ ਹੀ ਪਵੇਗਾ।

### ਏਸ਼ੀਅਨ ਰੈਨਿਲਿਸਟ ਸੁਸਾਇਟੀ (ਰਜਿ.) ਬ੍ਰਿਟੇਨ ਦੀ ਬਰਮਿੰਘਮ ਬਰਾਂਚ ਦੀ ਮੀਟਿੰਗ :

ਬਰਮਿੰਘਮ: 20 ਜੁਲਾਈ 2002 ਨੂੰ ਸ਼ਹੀਦ ਊਧਮ ਸਿੰਘ ਸੈਂਟਰ ਸੋਹੋ ਰੋਡ ਵਿਖੇ ਏਸ਼ੀਅਨ ਰੈਸ਼ਨੇਲਿਸਟ ਸੁਸਾਇਟੀ ਬ੍ਰਿਟੇਨ (ਰਜਿ.) ਦੀ ਬਰਮਿੰਘਮ ਬਰਾਂਚ ਦੀ ਮੀਟਿੰਗ ਹੋਈ ਜਿਸ ਵਿੱਚ ਸਚਦੇਵ ਵਿਰਦੀ, ਸੁਰਿੰਦਰ ਵਿਰਦੀ, ਤਾਰੀ ਅਟਵਾਲ, ਭਗਵੰਤ ਸਿੰਘ, ਲਵਕੇਸ਼ ਪ੍ਰਾਸ਼ਰ, ਅਸ਼ਵਨੀ ਕੁਮਾਰ, ਭਾਰਤ ਭੂਸ਼ਨ ਅਤੇ ਡਾ.ਹਰੀਸ਼ ਮਲਹੋਤਰਾ ਨੇ ਸ਼ਿਰਕਤ ਕੀਤੀ। ਜਨਰਲ ਸੈਕਟਰੀ ਡਾ.ਹਰੀਸ਼ ਮਲਹੋਤਰਾ ਨੇ ਪਿਛਲੀ ਰਿਪੋਰਟ ਦਾ ਵੇਰਵਾ ਦਿੰਦੇ ਹੋਏ ਦੱਸਿਆ ਕਿ 23 ਮਾਰਚ ਨੂੰ ਸ਼ਹੀਦ ਭਗਤ ਸਿੰਘ ਅਤੇ ਸਾਥੀਆਂ ਦਾ ਮਨਾਇਆ ਦਿਨ ਬੜਾ ਕਾਮਯਾਬ ਰਿਹਾ। ਕਵੈਂਟਰੀ, ਬਰਮਿੰਘਮ, ਵੁਲਵਰਹੈਂਪਟਨ, ਮੈਂਡਵਿਲ ਅਤੇ ਵਾਲਸਾਲ ਤੋਂ ਸਾਥੀਆਂ ਨੇ ਇਸ ਪ੍ਰੋਗਰਾਮ ਵਿੱਚ ਵੱਧ ਚੜ੍ਹ ਕੇ ਹਿੱਸਾ ਲਿਆ। ਕਵੈਂਟਰੀ ਮਲਟੀਕਲਚਰਲ ਮੇਲੇ ਵਿੱਚ ਸਾਥੀ ਤਾਰੀ ਅਟਵਾਲ ਅਤੇ ਭਾਰਤ ਭੂਸ਼ਨ ਨੇ ਤਰਕਸ਼ੀਲ ਸੁਸਾਇਟੀ ਵੱਲੋਂ ਸਟਾਲ ਲਾ ਕੇ ਤਰਕਸ਼ੀਲ ਸਾਹਿਤ ਵੇਚਿਆ। ਇਸ ਤੋਂ ਬਿਨਾਂ ਕੈਨੇਡਾ ਦੇ ਸਾਹਿਤਕਾਰ ਹਰਕੰਵਲ ਸਾਹਿਲ ਅਤੇ ਪਾਕਿਸਤਾਨੀ ਸਾਹਿਤਕਾਰ ਇਕਬਾਲ ਕੈਸਰ ਨਾਲ ਮਿਲਣੀਆਂ ਕਰਕੇ ਕਈ ਅਹਿਮ ਮੁੱਦਿਆਂ ਤੇ ਵਿਚਾਰਾਂ ਕੀਤੀਆਂ ਗਈਆਂ। ਤਰਕਸ਼ੀਲ ਸਾਥੀਆਂ - ਭਗਵੰਤ ਸਿੰਘ, ਲਵਕੇਸ਼ ਪ੍ਰਾਸ਼ਰ, ਰਾਜਿੰਦਰ ਸਿੰਘ, ਸੁਰਿੰਦਰ ਵਿਰਦੀ ਅਤੇ ਤਾਰੀ ਅਟਵਾਲ ਨੇ ਕਵੈਂਟਰੀ ਵਿਖੇ ਹੋਏ ਸਾਹਿਤਕ ਸਮਾਗਮ ਵਿੱਚ 'ਟੋਆ' ਡਰਾਮਾ ਖੇਡਿਆ ਜੋ ਬਹੁਤ ਕਾਮਯਾਬ ਰਿਹਾ।

ਨਵਾਂ ਮਾਸਿਕ ਪੱਤਰ 'ਚਰਚਾ' ਸ਼ੁਰੂ ਹੋਣ 'ਤੇ ਖੁਸ਼ੀ ਜ਼ਾਹਿਰ ਕੀਤੀ ਗਈ ਕਿ 'ਚਰਚਾ' ਆਪਣਾ ਇਤਿਹਾਸਿਕ ਰੋਲ ਨਿਭਾਉਂਦਾ ਰਹੇਗਾ ਅਤੇ ਸੰਪਾਦਕ ਦਰਸ਼ਨ ਢਿੱਲੋਂ ਦਾ ਧੰਨਵਾਦ ਕੀਤਾ ਗਿਆ ਕਿ ਉਹ ਤਰਕਸ਼ੀਲ ਵਿਚਾਰਾਂ ਨੂੰ ਯੋਗ ਸਥਾਨ ਦੇ ਰਿਹਾ ਹੈ।

ਸਾਥੀ ਤਾਰੀ ਅਟਵਾਲ ਨੇ ਦੱਸਿਆ ਕਿ ਉਹਨੇ ਕੁੱਝ ਲੋਕਾਂ ਨਾਲ ਇਹ ਸ਼ਰਤ ਲਾਈ ਹੈ ਕਿ ਉਹ ਵੈਸਟਬਰਾਮਚ ਦੇ ਰਾਊਂਡ ਅਬਾਊਟ ਉਪਰ ਬਣੇ ਮਕਾਨ ਵਿੱਚ ਇਕ ਰਾਤ ਕੱਟੇਗਾ ਤਾਂ ਕਿ ਅਖੌਤੀ ਭੂਤਾਂ ਪ੍ਰੇਤਾਂ ਨੂੰ ਚੁਣੌਤੀ ਦਿੱਤੀ ਜਾ ਸਕੇ ਅਤੇ ਆਮ ਲੋਕਾਂ ਦਾ ਵਹਿਮ-ਭਰਮਾਂ ਤੋਂ ਛੁਟਕਾਰਾ ਕੀਤਾ ਜਾ ਸਕੇ। ਇਹ ਸ਼ਰਤ 100 ਪੌਂਡ ਦੀ ਹੋਵੇਗੀ। ਦਿਨ ਨਿਸ਼ਚਿਤ ਹੋਣ 'ਤੇ ਇਸ ਗੱਲ ਨੂੰ ਪਰਖਿਆ ਜਾਵੇਗਾ। ਤਾਰੀ ਦੇ ਇਸ ਉਦਮ ਦੀ ਸਭ ਨੇ ਸ਼ਲਾਘਾ ਕੀਤੀ।

ਮੀਟਿੰਗ ਵਿੱਚ ਪੰਜਾਬ ਦੀ ਤਰਕਸ਼ੀਲ ਸੁਸਾਇਟੀ ਦੇ ਵਿੱਛੜ ਚੁੱਕੇ ਪ੍ਰਧਾਨ ਕ੍ਰਿਸ਼ਨ ਬਰਗਾੜੀ ਦੇ ਪਰਿਵਾਰ ਨੂੰ 30,000 ਰੁਪੈ ਸਹਾਇਤਾ ਵਜੋਂ ਦੇਣ ਦਾ ਵੀ ਫੈਸਲਾ ਕੀਤਾ ਗਿਆ। ਇਹ ਜ਼ਿੰਮੇਵਾਰੀ ਡਾ.ਹਰੀਸ਼ ਮਲਹੋਤਰਾ ਜਨਰਲ

ਬਾਕੀ ਸਫਾ 26 'ਤੇ

ਤਰਕਸ਼ੀਲ ਲਹਿਰ ਨਾਲ ਹੱਡੀਂ ਹੰਢਾਏ ਪਲਾਂ ਦੀ ਦਾਸਤਾਨ –12

# ਪ੍ਰੇਮੀਆਂ ਦਾ ਪ੍ਰੇਮ......?

– ਰਾਮ ਸਵਰਨ

ਪੰਜਾਬ ਦੀ ਤਰਕਸ਼ੀਲ ਲਹਿਰ ਆਪਣੇ ਜਨਮ ਸਮੇਂ ਤੋਂ ਹੀ ਮੁਸ਼ਕਲਾਂ ਨਾਲ ਚੋ-ਚਾਰ ਹੁੰਦੀ ਆਈ ਹੈ। ਆਰੰਭ ਵਿੱਚ ਹੀ ਤਰਕਸ਼ੀਲਾਂ ਦਾ ਵਾਹ ਧਾਰਮਿਕ ਜਨੂੰਨੀਆਂ ਨਾਲ ਪਿਆ ਜਿਹੜੇ ਵਿਰੋਧੀ ਵਿਚਾਰਾਂ ਵਾਲਿਆਂ ਨੂੰ ਗੋਲੀ ਦੀ ਦਹਿਸ਼ਤ ਨਾਲ ਚੁੱਪ ਕਰਵਾਉਂਦੇ ਸਨ ਪਰ ਤਰਕਸ਼ੀਲਾਂ ਦਾ ਕਾਫ਼ਲਾ ਬੇਖੌਫ਼ ਹੋ ਕੇ ਸਿਦਕਦਿਲੀ ਨਾਲ ਅੱਗੇ ਵਧਦਾ ਗਿਆ। ਜਿਵੇਂ-ਜਿਵੇਂ ਪੰਜਾਬ 'ਚ ਤਰਕਸ਼ੀਲਤਾ ਦਾ ਪਸਾਰ ਵਧਿਆ ਤਾਂ ਵਹਿਮਾਂ-ਭਰਮਾਂ, ਅੰਧਵਿਸ਼ਵਾਸ਼ਾਂ ਦੇ ਨਾਂ ਆਪਣਾ ਤੋਰੀ-ਫੁਲਕਾ ਚਲਾਉਣ ਵਾਲੇ ਸਾਧ-ਸਿਆਣਿਆਂ, ਅਖੌਤੀ ਬਾਬਿਆਂ ਤੇ ਧਰਮ-ਗੁਰੂਆਂ ਨੇ ਤਰਕਸ਼ੀਲਾਂ ਨੂੰ ਆਪਣਾ ਨਿਸ਼ਾਨਾ ਬਣਾਇਆ। ਪੰਜਾਬ 'ਚ ਤਰਕਸ਼ੀਲਾਂ ਦੇ ਗੜ੍ਹ ਵਜੋਂ ਜਾਣੇ ਜਾਂਦੇ ਮਾਲਵਾ ਖੇਤਰ ਵਿੱਚ ਇੱਕ ਸਾਧ ਨੇ ਅਖੌਤੀ ਭਗਤ ਯੂਨੀਅਨ ਬਣਾਕੇ ਮਰਹੂਮ ਸੂਬਾ ਪ੍ਰਧਾਨ ਸ੍ਰੀ ਕ੍ਰਿਸ਼ਨ ਬਰਗਾੜੀ ਦੇ ਘਰ ਤੇ ਹਮਲਾ ਕੀਤਾ ਪਰ ਉਸਨੂੰ ਮੂੰਹ ਦੀ ਖਾਣੀ ਪਈ। ਸਾਡੇ ਸਮਾਜ 'ਚ ਧਰਮ-ਗੁਰੂਆਂ ਦਾ ਇੱਕ ਅਜਿਹਾ ਵਰਗ ਵੀ ਹੈ ਜਿਹੜਾ ਕਹਿਣ ਨੂੰ ਤਾਂ ਲੋਕਾਂ ਨੂੰ ਨਸ਼ਿਆਂ, ਵਹਿਮਾਂ-ਭਰਮਾਂ ਤੋਂ ਮੁਕਤ ਕਰਨ ਦੇ ਸੰਦੇਸ਼ ਦਿੰਦਾ ਹੈ ਪਰ ਅਮਲੀ ਰੂਪ'ਚ ਭੋਲੇ-ਭਾਲੇ ਲੋਕਾਂ ਨੂੰ ਕਿਸਮਤ-ਕਰਮਾਂ ਦੇ ਜਿਹੜੇ ਨਸ਼ੇ ਤੇ ਲਗਾਉਂਦਾ ਹੈ ਉਹ ਸਭ ਤੋਂ ਖਤਰਨਾਕ ਹੈ। ਅਗਿਆਨੀ ਲੋਕਾਂ ਦੀਆਂ ਭੀੜਾਂ ਉਹਨਾਂ ਦੇ ਡੇਰਿਆਂ ਤੇ ਜਾਂਦੀਆਂ ਹਨ। ਜਿੱਥੇ ਅਗਲੇ ਜਨਮ ਦਾ 'ਸੁਖ' ਹਾਸਲ ਕਰਨ ਦੇ ਭਰਮ ਦਾ ਸ਼ਿਕਾਰ ਹੋਏ ਲੋਕ ਆਪਣੀ ਮਾਨਸਿਕ ਤੇ ਆਰਥਿਕ ਲੁੱਟ ਕਰਵਾਉਂਦੇ ਹਨ। ਅਜਿਹੇ ਡੇਰਿਆਂ ਦੇ ਸ਼ਰਧਾਲੂਆਂ ਨਾਲ ਤਰਕਸ਼ੀਲਾਂ ਦਾ ਅਕਸਰ ਹੀ ਵਾਹ ਪੈਂਦਾ ਹੈ ਤੇ ਕਈ ਵਾਰ ਤਕਰਾਰ ਵੀ ਹੁੰਦਾ ਹੈ। ਮੈਗਜ਼ੀਨ 'ਚ ਛਪੇ ਮੈਟਰ ਤੇ ਅਖਬਾਰਾਂ ਦੀਆਂ ਟਿੱਪਣੀਆਂ ਤੋਂ ਔਖੇ ਹੋਏ ਇੱਕ ਡੇਰੇ ਦੇ ਪ੍ਰੇਮੀਆਂ ਨਾਲ ਪਹਿਲਾਂ ਦੋ-ਤਿੰਨ ਵਾਰ ਬੋਲ-ਬੁਲਾਰਾ ਹੋ ਚੁੱਕਾ ਹੈ ਪਰ ਤਰਕਸ਼ੀਲਾਂ ਦੇ ਜ਼ਾਬਤੇ ਨਾਲ ਹਰ ਵਾਰ ਮਸਲਾ ਨਿਪਟ ਗਿਆ।

ਜਦ ਤੋਂ ਇੱਕ ਬੇਨਾਮ ਚਿੱਠੀ ਅਖਬਾਰਾਂ ਤੇ ਲੋਕਾਂ 'ਚ ਚਰਚਾ ਦਾ ਵਿਸ਼ਾ ਬਣੀ ਹੈ, ਉਦੋਂ ਤੋਂ ਹੀ ਡੇਰੇ ਦੇ ਸ਼ਰਧਾਲੂਆਂ ਨੇ ਅੱਤ ਚੁੱਕੀ ਹੋਈ ਹੈ। ਕਦੇ ਅਖ਼ਬਾਰਾਂ ਦੇ ਪੱਤਰਕਾਰਾਂ ਦੇ ਜਾ ਗਲ ਪਏ, ਕਦੇ ਫੋਟੋ ਸਟੇਟ ਵਾਲਾ ਕੁੱਟ-ਧਰਿਆ ਤੇ ਕਦੇ ਕਿਸੇ ਆਮ ਨਾਗਰਿਕ ਨੂੰ ਇਸ ਗੱਲੋਂ ਕੁੱਟ ਕੇ ਮੁਆਫੀ ਮੰਗਵਾਈ "...ਅਖੇ ਤੂੰ ਸਾਡੇ ਡੇਰੇ ਦੇ ਖਿਲਾਫ ਚਿੱਠੀਆਂ ਵੰਡਦੈਂ।" ਪੰਜਾਬ ਦੇ ਗੁਆਂਢੀ ਰਾਜ ਹਰਿਆਣੇ ਵਿੱਚ ਅਜਿਹੀਆਂ ਕਈ ਘਟਨਾਵਾਂ ਵਾਪਰੀਆਂ। ਅਜਿਹੀ ਬੇਨਾਮ ਚਿੱਠੀ ਦੀ ਆੜ ਵਿੱਚ ਲੋਕਾਂ ਨੂੰ ਡਰਾਉਣ-ਧਮਕਾਉਣ ਤੇ ਕੁੱਟਮਾਰ ਕਰਨ ਦੀਆਂ ਘਟਨਾਵਾਂ ਦੀ ਨਿੰਦਾ ਕੀਤੀ ਗਈ। ਪਰ ਕੁੱਝ ਹੀ ਦਿਨਾਂ ਬਾਅਦ ਇਹ ਘਟਨਾ ਤਰਕਸ਼ੀਲਾਂ ਨਾਲ ਹੀ ਵਾਪਰ ਗਈ।

14 ਜੁਲਾਈ (ਐਤਵਾਰ)ਨੂੰ ਤਰਕਸ਼ੀਲਾਂ ਦੀ ਮੰਡੀ ਡੱਬਵਾਲੀ ਇਕਾਈ ਦੀ ਮੀਟਿੰਗ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ 'ਚ 10 ਵਜੇ ਰੱਖੀ ਗਈ ਸੀ। ਮੀਟਿੰਗ ਵਿੱਚ ਜੁਲਾਈ-ਅਗਸਤ ਅੰਕ ਦੀ ਵੰਡ ਤੋਂ ਇਲਾਵਾ ਹੋਰ ਮਸਲੇ ਵੀ ਵਿਚਾਰਨੇ ਸਨ। ਮੀਟਿੰਗ ਸ਼ੁਰੂ ਹੋਣ ਸਾਰ ਹੀ ਡੇਰਾ ਸੱਚਾ-ਸੌਦਾ ਦੇ ਲਾਈਲੱਗ ਸ਼ਰਧਾਲੂਆਂ ਦਾ ਇੱਕ ਜਥਾ ਉਥੇ ਆ ਧਮਕਿਆ."ਤੁਸੀਂ ਸਾਡੇ ਡੇਰੇ ਤੇ ਸੰਤਾਂ ਦੇ ਖਿਲਾਫ ਪ੍ਰਚਾਰ ਕਰਦੇ ਹੋ ?" ਉਹਨਾਂ ਦਾ ਇੱਕ ਮੁਖੀ ਬੋਲਿਆ।

"ਸਾਨੂੰ ਕੀ ਲੋੜ ਐ, ਅਜਿਹਾ ਕਰਨ ਦੀ..., ਤੁਹਾਨੂੰ ਇਹ ਗੱਲ ਕਹਿੰਦਾ ਕੌਣ ਐ?" ਜਗਤਾਰ ਨੇ ਆਖਿਆ।

" ਅਸੀਂ ਤੁਹਾਨੂੰ ਚੰਗੀਂ ਤਰ੍ਹਾਂ ਜਾਣਦੇ ਹਾਂ..., ਤੁਹਾਡੇ ਮੈਂਬਰ ਸਾਡੇ 'ਪਿਤਾ ਜੀ' ਖਿਲਾਫ ਝੂਠਾ ਪ੍ਰਚਾਰ ਕਰਦੇ ਐ। ਅਸੀਂ ਇਸਨੂੰ ਕਿਸੇ ਵੀ ਹਾਲਤ ਪ੍ਰਵਾਨ ਨਹੀਂ ਕਰ ਸਕਦੇ।" ਮੁਖੀ ਫਿਰ ਬੋਲਿਆ।

"ਤੁਹਾਡਾ ਇਹ ਕਹਿਣਾ ਬਿਲਕੁਲ ਠੀਕ ਨਹੀਂ ਹੈ। ਇਹ ਠੀਕ ਹੈ ਕਿ ਆਪਣੇ ਵਿਚਾਰਾਂ ਦੇ ਮਤਭੇਦ ਹਨ ਪਰ ਅਸੀਂ ਕਿਸੇ ਵੀ ਧਰਮ ਦੀ ਨਿਰਆਧਾਰ ਆਲੋਚਨਾ ਕਰਨ ਵਿੱਚ ਯਕੀਨ ਨਹੀਂ ਰਖਦੇ। ਸਾਡੇ ਸਾਰੇ ਮੈਂਬਰ ਸੁਸਾਇਟੀ ਦੇ ਦਾਇਰੇ ਵਿੱਚ ਰਹਿ ਕੇ ਆਪਣੇ ਮਿਸ਼ਨ ਦਾ ਪ੍ਰਚਾਰ ਕਰਦੇ ਹਨ। ਜੇ ਕਰ ਫਿਰ ਵੀ ਤੁਹਾਨੂੰ ਸਾਡੇ ਕਿਸੇ ਮੈਂਬਰ ਤੋਂ ਸ਼ਕਾਇਤ ਹੈ ਤਾਂ ਦੱਸੋ, ਆਪਾਂ ਮਿਲ-ਬੈਠ ਕੇ ਮਸਲਾ ਹੱਲ ਕਰ ਲਵਾਂਗੇ।" ਜਗਤਾਰ ਨੇ ਠਰੰਮੇ ਨਾਲ ਜਵਾਬ ਦਿੱਤਾ।

"ਸਾਨੂੰ ਪਤਾ ਲੱਗਾ ਹੈ ਕਿ ਤੁਸੀਂ ਆਪਣੇ ਰਜਿਸਟਰ ਵਿੱਚ ਸਾਡੇ ਸੰਤਾਂ ਖਿਲਾਫ ਕੋਈ ਮਤਾ ਪਾਇਆ ਹੈ। ਪਹਿਲਾਂ ਸਾਨੂੰ ਰਜਿਸਟਰ ਵਿਖਾਓ।" ਇੱਕ ਹੋਰ ਪ੍ਰੇਮੀ ਬੋਲਿਆ।

"ਵੇਖੋ ਭਰਾਵੋ, ਮੈਂ ਤੁਹਾਨੂੰ ਪਹਿਲਾਂ ਵੀ ਦੱਸ ਚੁੱਕਾ ਹਾਂ ਕਿ ਸਾਡਾ ਮਿਸ਼ਨ ਤਾਂ ਲੋਕਾਂ ਦੀ ਸੋਚ ਨੂੰ ਵਿਗਿਆਨਕ ਬਣਾ ਕੇ ਚੰਗਾ ਸਮਾਜ ਬਣਾਉਣਾ ਹੈ। ਅਸੀਂ ਹਰ ਤਰ੍ਹਾਂ ਨਾਲ ਲੋਕਾਂ ਦੇ ਭਲੇ ਲਈ ਸੋਚਦੇ ਤੇ ਕੰਮ ਕਰਦੇ ਹਾਂ। ਤੁਹਾਨੂੰ ਕਿਸੇ ਨੇ ਗਲਤ ਜਾਣਕਾਰੀ ਦਿੱਤੀ ਹੈ।"ਜਗਤਾਰ ਨੇ ਆਖਿਆ।

ਏਨੇ ਨੂੰ ਪ੍ਰੇਮੀਆਂ ਦਾ ਇੱਕ ਹੋਰ ਜਥਾ ਸਕੂਲ 'ਚ ਆ ਧਮਕਿਆ। ਉਹ ਪਹਿਲਾਂ ਹੀ ਭੜਕੇ ਹੋਏ ਸਨ।

"ਤੁਸੀਂ ਪਹਿਲਾਂ ਸਾਨੂੰ ਆਪਣਾ ਰਜਿਸਟਰ ਵਿਖਾਓ, ਬਾਕੀ ਫੇਰ ਵੇਖਾਂਗੇ।"ਪ੍ਰੇਮੀਆਂ ਦਾ ਆਗੂ ਗੁੱਸੇ ਨਾਲ ਬੋਲਿਆ।

ਤਰਕਸ਼ੀਲਾਂ ਨੇ ਉਹਨਾਂ ਨੂੰ ਆਪਣਾ ਕਾਰਵਾਈ



ਰਜਿਸਟਰ ਦਿਖਾ ਦਿੱਤਾ। ਉਹਨਾਂ ਦੀ ਤਸੱਲੀ ਹੋ ਗਈ। "ਅਸੀਂ ਆਪਣੇ 'ਪਿਤਾ ਜੀ' ਦੇ ਖਿਲਾਫ ਇੱਕ ਸ਼ਬਦ ਵੀ ਨਹੀਂ ਸੁਣ ਸਕਦੇ। ਤੁਹਾਡੇ ਮੈਂਬਰ ਸਾਡੇ ਖਿਲਾਫ ਪ੍ਰਚਾਰ ਕਰਦੇ ਹਨ। ਅੱਜ ਤਾਂ ਫੈਸਲਾ ਹੋ ਕੇ ਹੀ ਰਹੂ।" ਇੱਕ ਹੋਰ ਪ੍ਰੇਮੀ ਭੁੜਕਿਆ। ਉਸਨੇ 'ਧੰਨ ਧੰਨ ਸਤਿਗੁਰੂ' ਦਾ ਨਾਅਰਾ ਲਾਇਆ ਤੇ ਪ੍ਰੇਮੀਆਂ ਦੀ ਭੀੜ ਤਰਕਸ਼ੀਲਾਂ ਤੇ ਟੁੱਟ ਕੇ ਪੈ ਗਈ। 7-8 ਤਰਕਸ਼ੀਲ ਮੈਂਬਰਾਂ ਦਾ ਦੋ-ਢਾਈ ਸੌ ਨਾਲ ਭਲਾ ਕੀ ਮੁਕਾਬਲਾ ਸੀ। ਦੋ ਮੈਂਬਰ ਕੰਧ ਟੱਪ ਕੇ ਜਾਣ 'ਚ ਸਫਲ ਹੋ ਗਏ। ਬਾਕੀਆਂ ਦੀ ਜਨੂੰਨੀਆਂ ਨੇ ਕੁੱਟ-ਮਾਰ ਕੀਤੀ। ਕੁੱਟਮਾਰ ਵੀ ਇਸ ਢੰਗ ਨਾਲ ਕੀਤੀ ਕਿ ਸੱਟਾਂ ਗੁੱਝੀਆਂ ਰਹਿਣ। ਜਗਤਾਰ ਤੇ ਸੇਵਕ ਲੰਬੀ ਦੇ ਕਾਫੀ ਸੱਟਾਂ ਵੱਜੀਆਂ। ਲਗਭਗ ਅੱਧਾ ਘੰਟਾ ਗੁੰਡਾਗਰਦੀ ਕਰਨ ਮਗਰੋਂ ਪ੍ਰੇਮੀਆਂ ਦਾ ਜਥਾ ਉਥੋਂ ਬੁਜ਼ਦਿਲੀ ਨਾਲ ਦੌੜ ਗਿਆ। ਜਾਣ ਸਮੇਂ ਉਹ ਮੀਟਿੰਗ ਵਿੱਚ ਵੰਡੇ ਜਾਣ ਵਾਲੇ ਤਰਕਸ਼ੀਲ ਮੈਗਜ਼ੀਨ, ਕੈਸ਼-ਬੁੱਕ ਤੇ ਤਰਕਸ਼ੀਲਾਂ ਦੀਆਂ ਜੇਬਾਂ ਪਾੜ ਕੇ ਲਗਭਗ 4500 ਰਪੈ ਵੀ ਖੋਹ ਕੇ ਲੈ ਗਏ। ਇਹ ਖਬਰ ਸ਼ਹਿਰ 'ਚ ਤੁਰੰਤ ਫੈਲ ਗਈ। ਜਖਮੀ ਤਰਕਸ਼ੀਲਾਂ ਨੂੰ ਡੱਬਵਾਲੀ ਮੰਡੀ ਦੇ ਸਿਵਲ ਹਸਪਤਾਲ 'ਚ ਦਾਖਲ ਕਰਵਾਇਆ ਗਿਆ। ਪੁਲਿਸ ਨੂੰ ਰਿਪੋਰਟ ਕੀਤੀ ਗਈ। ਰਾਤ ਨੂੰ ਪ੍ਰੇਮੀਆਂ ਦੀ ਡਾਗਾਂ ਨਾਲ ਭਰੀ ਜੀਪ ਤੇ ਸ਼ਰਧਾਲੂਆਂ ਨੂੰ ਪਲਿਸ ਨੇ ਆਪਣੇ ਕਬਜ਼ੇ ਵਿੱਚ ਲਿਆ। ਬਠਿੰਡਾ ਜ਼ੋਨ ਦੇ ਆਗੂ ਬਲਦੇਵ ਸਿੰਘ ਦੀ ਅਗਵਾਈ ਵਿੱਚ ਉਸੇ ਦਿਨ ਘਟਨਾ ਦੇ ਸਬੰਧ 'ਚ ਐਸ.ਡੀ.ਐਮ. ਡੱਬਵਾਲੀ ਮੰਡੀ ਨੂੰ ਵਫਦ ਮਿਲਿਆ ਤੇ ਦੋਸ਼ੀਆਂ ਖਿਲਾਫ ਕਾਰਵਾਈ ਦੀ ਮੰਗ ਕੀਤੀ। ਰਾਤ ਤੱਕ ਘਟਨਾ ਦੀ ਸੂਚਨਾ ਸੂਬਾ ਕਾਰਜਕਾਰੀ ਕਮੇਟੀ ਦੇ ਮੈਂਬਰਾਂ ਕੋਲ ਪਹੁੰਚ ਗਈ।

15 ਜੁਲਾਈ ਦੇ ਅਖਬਾਰਾਂ 'ਚ ਡੇਰਾ ਸੱਚਾ ਸੌਦਾ ਦੇ ਪ੍ਰੇਮੀਆਂ ਵੱਲੋਂ ਕੀਤੀ ਗੁੰਡਾਗਰਦੀ ਦੀਆਂ ਖਬਰਾਂ ਲੱਗ ਗਈਆਂ। 'ਡੇਰਾ ਸੱਚਾ ਸੌਦਾ ਦੇ ਪ੍ਰੇਮੀਆਂ ਵੱਲੋਂ ਤਰਕਸ਼ੀਲਾਂ ਤੇ ਹਮਲਾ, ਪੁਲਿਸ ਵੱਲੋਂ ਕੇਸ ਦਰਜ'। ਸਥਾਨਕ ਸ਼ਹਿਰ ਦੀਆਂ ਮਜ਼ਦੂਰ-ਕਿਸਾਨ ਤੇ ਹੋਰ ਜਮਹੂਰੀ ਜਥੇਬੰਦੀਆਂ ਤੁਰੰਤ ਤਰਕਸ਼ੀਲਾਂ ਦੀ ਹਮਾਇਤ 'ਚ ਨਿੱਤਰ ਆਈਆਂ। ਸੂਬਾ ਐਗਜੈਕਟਿਵ ਕਮੇਟੀ ਦੇ ਆਗੂਆਂ ਨੇ ਡੱਬਵਾਲੀ ਪਹੁੰਚ ਕੇ ਸਾਰੀ ਸਥਿਤੀ ਦਾ ਜ਼ਾਇਜਾ ਲਿਆ। ਤੁਰੰਤ ਮੀਟਿੰਗ ਕਰਕੇ ਪੁਲਿਸ ਨੂੰ ਮਿਲਣ ਤੇ ਦੋਸ਼ੀਆਂ ਖਿਲਾਫ ਸਖਤ ਕਾਰਵਾਈ ਕਰਵਾਉਣ ਦਾ ਫੈਸਲਾ ਲਿਆ। ਜਖਮੀ ਤਰਕਸ਼ੀਲ ਵਰਕਰ ਹਸਪਤਾਲ 'ਚ ਪੂਰੇ ਹੌਂਸਲੇ 'ਚ ਸਨ। ਉਹਨਾਂ ਦਾ ਕਹਿਣਾ ਸੀ ਕਿ ਉਹ ਤਰਕਸ਼ੀਲ ਲਹਿਰ ਲਈ ਹਰ ਕੁਰਬਾਨੀ ਕਰਨ ਲਈ ਤਿਆਰ ਹਨ। ਸਥਾਨਕ ਸ਼ਹਿਰ 'ਚ ਪ੍ਰੇਮੀਆਂ ਵੱਲੋਂ ਕੀਤੀ ਗੁੰਡਾਗਰਦੀ ਖਿਲਾਫ ਸਖਤ ਰੋਸ ਸੀ। ਇਸ ਘਟਨਾ 'ਚ ਤਰਕਸ਼ੀਲ ਵਰਕਰਾਂ ਜਿਸ ਸੰਜਮ, ਸਿਆਣਪ ਤੇ ਸਿਦਕਦਿਲੀ ਤੋਂ ਕੰਮ ਲਿਆ ਸੀ ਉਹ ਆਪਣੇ ਆਪ 'ਚ ਸਲਾਹੁਣਯੋਗ ਸੀ ਪਰ ਦੂਸਰੇ ਪਾਸੇ 'ਪ੍ਰੇਮ' ਨਾਲ ਰਹਿਣ ਦੇ ਸਬਕ ਦੇਣ ਵਾਲਿਆਂ ਦਾ ਹੀਜ-ਪਿਆਜ ਨੰਗਾ ਹੋ ਗਿਆ ਸੀ।

ਸੂਬਾ ਪ੍ਰਧਾਨ ਸ੍ਰੀ ਬਲਵਿੰਦਰ ਬਰਨਾਲਾ, ਜਨਰਲ ਸਕੱਤਰ ਭੂਰਾ ਸਿੰਘ, ਵਿਤ ਸਕੱਤਰ ਰਜਿੰਦਰ ਭਦੌੜ, ਪ੍ਰਚਾਰ ਸਕੱਤਰ ਰਾਮ ਸਵਰਨ, ਤਰਕਸ਼ੀਲ ਦੇ ਮੁੱਖ ਸੰਪਾਦਕ ਅਵਤਾਰ ਗੋਂਦਾਰਾ ਅਤੇ ਰਾਜਪਾਲ ਸਿੰਘ ਐਡਵੋਕੇਟ, ਪ੍ਰਧਾਨ, ਡੱਬਵਾਲੀ ਇਕਾਈ ਦੀ ਅਗਵਾਈ 'ਚ ਇੱਕ ਵੱਡਾ ਵਫਦ ਥਾਣਾ ਮੰਡੀ ਡੱਬਵਾਲੀ ਵਿਖੇ ਇਨਸਪੈਕਟਰ ਰਾਮ ਰਤਨ ਨੂੰ ਮਿਲਿਆ। ਉਹਨਾਂ ਉਥੇ ਹੀ ਪ੍ਰੇਮੀਆਂ ਦੇ ਵਫਦ ਨੂੰ ਵੀ ਬੁਲਾ ਲਿਆ। ਡੇਰੇ ਦਾ ਆਗੂਆਂ ਦਾ ਕਹਿਣਾ ਸੀ ਕਿ ਘਟਨਾ ਦਾ ਮੁੱਢ ਲੰਬੀ ਤੋਂ ਸੁਸਾਇਟੀ ਦੇ ਮੈਂਬਰ ਗੁਰਸੇਵਕ ਨੇ ਬੰਨਿਆ ਹੈ ਜਿਹੜਾ ਉਥੇ ਸਾਡੇ ਧਰਮ ਦੇ ਖਿਲਾਫ ਪ੍ਰਚਾਰ ਕਰਦਾ ਹੈ। ਪਰ ਨਾ ਤਾਂ ਉਹਨਾਂ ਕੋਲ ਇਸ ਪ੍ਰਚਾਰ ਦਾ ਕੋਈ ਸਬੂਤ ਸੀ ਅਤੇ ਨਾ ਹੀ ਕਾਨੂੰਨ ਨੂੰ ਆਪਣੇ ਹੱਥ ਵਿੱਚ ਲੈਣ ਦੇ ਅਧਿਕਾਰ ਦਾ ਕੋਈ ਜਵਾਬ ਸੀ। ਉਹਨਾਂ ਦੇ ਇੱਕ ਆਗੂ ਦਾ ਕਹਿਣਾ ਸੀ ਕਿ ਤੁਸੀਂ ਤਾਂ ਪੜੇ-ਲਿਖੇ, ਬੁੱਧੀਜੀਵੀ ਆਦਮੀ ਹੋ ਪਰ ਸਾਡੇ ਸ਼ਰਧਾਲੂ ਏਨੇ ਪੜੇ ਲਿਖੇ ਨਹੀਂ,ਨਾਲੇ ਭੀੜ ਤੇ ਕੌਣ ਕੰਟਰੋਲ ਕਰ ਸਕਦਾ ਹੈ। ਗਲਤੀ ਤਾਂ ਸਾਡੇ ਸ਼ਰਧਾਲੂਆਂ ਤੋਂ ਹੋਈ ਹੈ ਪਰ ਤੁਹਾਡਾ ਮੈਂਬਰ ਵੀ ਬਰਾਬਰ ਦਾ ਕਸੂਰਵਾਰ ਹੈ। ਤਰਕਸ਼ੀਲ ਆਗੂਆਂ ਨੇ ਥਾਣਾ ਮੁਖੀ ਨੂੰ ਸਪਸ਼ਟ ਕੀਤਾ ਕਿ ਅਸਲ 'ਚ ਮਸਲਾ ਇੱਕ ਬੇਨਾਮ ਚਿੱਠੀ ਨਾਲ ਜੁੜਿਆ ਹੋਇਆ ਹੈ ਜਿਹੜੀ ਕਿਸੇ ਅਗਿਆਤ ਲੜਕੀ ਵੱਲੋਂ ਡੇਰੇ ਬਾਰੇ ਲਿਖੀ ਹੋਈ ਹੈ। ਉਸ ਚਿੱਠੀ ਦੀ ਆੜ 'ਚ ਪ੍ਰੇਮੀਆਂ ਨੇ ਡੱਬਵਾਲੀ, ਕਲਾਇਤ, ਰਣੀਆਂ, ਸਿਰਸਾ ਵਿਖੇ ਕੁੱਟਮਾਰ ਤੇ ਹੁੱਲੜਬਾਜ਼ੀ ਦੀਆਂ ਘਟਨਾਵਾਂ ਕੀਤੀਆਂ ਹਨ। ਇਹ ਇਹਨਾਂ ਦੇ ਕੰਮ ਦਾ ਇੱਕ ਰੂਪ ਹੈ ਕਿ ਜਿਸਨੂੰ ਜੀਅ ਕਰੇ ਧਰਮ ਦੇ ਨਾਂ ਤੇ ਡਰਾਓ-ਧਮਕਾਓ ਤੇ ਫਿਰ ਆਪ ਹੀ ਫੈਸਲਾ ਕਰ ਦਿਓ। ਪ੍ਰੇਮੀਆਂ ਦੀ ਹਮਾਇਤ 'ਚ ਆਏ ਵਫ਼ਦ ਕੋਲ ਇਨ੍ਹਾਂ ਦਲੀਲਾਂ ਤੇ ਸੁਆਲਾਂ ਦਾ ਕੋਈ ਉਤਰ ਨਹੀਂ ਸੀ। ਉਨ੍ਹਾਂ ਨਾਲ ਸਾਡੀ ਗੱਲਬਾਤ ਸਿਰੇ ਇਸ ਕਰਕੇ ਨਾ ਚੜ੍ਹੀ ਕਿਉਂਕਿ ਆਪਣੀ ਗਲਤੀ ਮੰਨਣ ਦੀ ਬਜਾਏ ਤਰਕਸ਼ੀਲਾਂ ਨੂੰ ਵੀ ਧਰਮ ਖਿਲਾਫ ਬੋਲਣ ਦਾ ਬਰਾਬਰ ਦਾ ਕਸੂਰਵਾਰ ਕਹਿੰਦੇ ਸਨ। ਅਸੀਂ ਉਥੋਂ ਉਠ ਆਏ ਤਾਂ ਥਾਣਾ ਮੁਖੀ ਨੇ ਉਹਨਾਂ ਨੂੰ ਆਖਿਆ ਕਿ ਤੁਸੀਂ ਗਲਤੀ ਕਰਕੇ, ਕਾਨੂੰਨ ਆਪਣੇ ਹੱਥ ਵਿੱਚ ਲੈ ਕੇ ਵੀ ਆਪਣਾ ਕਸੂਰ ਕਿਉਂ ਨਹੀਂ ਮੰਨਦੇ ? ਗੱਲਬਾਤ ਟੁੱਟਣ ਤੇ ਅਸੀਂ ਇਨਸਪੈਕਟਰ ਤੋਂ ਦੋਸ਼ੀਆਂ ਨੂੰ ਗ੍ਰਿਫਤਾਰ ਕਰਕੇ ਸਖਤ ਕਾਰਵਾਈ ਕਰਨ ਦੀ ਮੰਗ ਕੀਤੀ। ਫਿਰ ਸਿਵਲ ਹਸਪਤਾਲ ਆ ਕੇ ਤਰਕਸ਼ੀਲਾਂ ਦੀ ਹਮਾਇਤ 'ਚ ਆਏ ਭਰਾਤਰੀ ਜਥੇਬੰਦੀਆਂ ਦੇ ਵਰਕਰਾਂ ਨੂੰ ਸਮੁੱਚੀ ਕਾਰਵਾਈ ਬਿਆਨ ਕੀਤੀ। ਸਥਾਨਕ ਖੇਤ ਮਜ਼ਦੂਰ ਯੂਨੀਅਨ, ਕਿਸਾਨ ਯੂਨੀਅਨ (ਏਕਤਾ) ਤੇ ਲੋਕ ਮੋਰਚਾ ਦੀ ਇਕਾਈ ਦੀ ਡਟਵੀਂ ਹਮਾਇਤ ਕਰਨ ਲਈ

ਧੰਨਵਾਦ ਕੀਤਾ। ਬਾਅਦ 'ਚ ਪ੍ਰੈਸ ਕਾਨਫਰੰਸ ਕਰਕੇ ਸਮੁੱਚੀ ਘਟਨਾ ਸਬੰਧੀ ਸੂਬਾ ਕਮੇਟੀ ਵੱਲੋਂ ਪ੍ਰੈਸ ਬਿਆਨ ਜਾਰੀ ਕੀਤਾ।

ਘਟਨਾ ਦੀ ਅਖਬਾਰਾਂ 'ਚ ਚਰਚਾ ਛਿੜਨ 'ਤੇ, ਡੇਰੇ ਦੇ ਸਥਾਨਕ ਆਗੂਆਂ ਨੂੰ ਆਪਣਾ ਕਸੂਰ ਮੰਨ ਕੇ ਸਮਝੌਤਾ ਕਰਨ ਲਈ ਮਜ਼ਬੂਰ ਹੋਣਾ ਪਿਆ। ਡੀ.ਐਸ.ਪੀ. ਨੇ ਪਹਿਲ ਕਦਮੀ ਕਰਕੇ ਦੋਹਾਂ ਧਿਰਾਂ ਨੂੰ ਥਾਣੇ ਬੁਲਾਇਆ। ਪ੍ਰੇਮੀਆਂ ਦੇ ਮੁਖੀ ਓਮ ਪ੍ਰਕਾਸ਼ ਸੇਠੀ ਨੇ ਮੀਟਿੰਗ ਵਿਚ ਤਰਕਸ਼ੀਲਾਂ ਤੋਂ ਖੋਹੇ ਰੁਪਏ ਤੇ ਮੈਗਜ਼ੀਨ (ਜਿਹੜੇ ਲਗਭਗ ਅੱਧੇ ਸਨ) ਇਹ ਆਖ ਕੇ ਕਿ ਅਸੀਂ ਆਪਣੇ ਗੁਰੂ ਨੂੰ ਹਾਜ਼ਰ ਨਾਜ਼ਰ ਜਾਣ ਕੇ ਇਹੋ ਕੁਝ ਹੀ ਵਾਪਸ ਲਿਆਏ ਹਾਂ। ਸਾਡੇ ਸ਼ਰਧਾਲੂਆਂ ਪਾਸ ਇਸਤੋਂ ਵੱਧ ਹੋਰ ਨਹੀਂ ਹਨ। "ਮੈਂ ਆਪਣੇ ਪ੍ਰੇਮੀ ਸਮਾਜ ਵੱਲੋਂ ਹੋਈ ਘਟਨਾ ਦੀ ਨਿੰਦਾ ਕਰਦਾ ਹੋਇਆ ਸਾਡੇ ਪ੍ਰੇਮੀਆਂ ਵੱਲੋਂ ਕੁੱਟਮਾਰ ਕਰਨ ਦੀ ਮੁਆਫੀ ਮੰਗਦਾ ਹਾਂ।" ਇਹਨਾਂ ਸ਼ਬਦਾਂ ਨਾਲ ਉਸਨੇ ਪੁਲਿਸ ਡੀ. ਐਸ. ਪੀ. ਸ੍ਰੀ ਚੰਦਰ ਸਿੰਘ ਅਤੇ ਪੱਤਰਕਾਰਾਂ ਤੇ ਦੋਹਾਂ ਪਾਸਿਆਂ ਦੇ ਵਫਦਾਂ ਦੀ ਹਾਜ਼ਰੀ 'ਚ ਮੁਆਫੀ ਮੰਗੀ।

ਇਸੇ ਤਰ੍ਹਾਂ ਡੇਰੇ ਬਾਰੇ ਚਰਚਿਤ ਬੇਨਾਮ ਖਤ ਦੀ ਆੜ ਵਿੱਚ ਡੇਰੇ ਦੇ ਸ਼ਰਧਾਲੂਆਂ ਦਾ ਬਾਘਾ ਪੁਰਾਣਾ ਵਿੱਚ ਤਰਕਸ਼ੀਲ ਆਗੂਆਂ ਨਾਲ ਤਕਰਾਰ ਤੇ ਰਾਮਪੁਰਾ ਫੂਲ ਵਿਖੇ ਖੇਤ ਮਜ਼ਦੂਰ ਆਗੂਆਂ ਨਾਲ ਹੱਥੋਪਾਈ ਦੀ ਘਟਨਾ ਹੋਈ। ਪੰਜਾਬ 'ਚ ਹੋਰ ਵੀ ਕਈ ਥਾਵਾਂ ਤੇ ਡੇਰੇ ਦੇ ਪ੍ਰੇਮੀਆਂ ਨੇ ਇਹੋ-ਜਿਹੀਆਂ ਘਟਨਾਵਾਂ ਕੀਤੀਆਂ। ਸਾਰੀਆਂ ਘਟਨਾਵਾਂ ਦਾ ਨਿਪਟਾਰਾ ਤਾਂ ਭਾਵੇਂ ਹੋ ਗਿਆ ਪਰ ਕੁੱਝ ਸੁਆਲ ਸਪਸ਼ਟ ਰੂਪ 'ਚ ਉਭਰਦੇ ਹਨ : (ਪਹਿਲਾ): ਕਿ ਬੇਨਾਮ ਚਿੱਠੀ ਦੀ ਪੜਤਾਲ ਕਰਨ ਦੀ ਬਜਾਏ ਸ਼ਰਧਾਲੂ ਕੁੱਟ-ਮਾਰ, ਹੁੱਲੜਬਾਜ਼ੀ ਤੇ ਗੁੰਡਾਗਰਦੀ ਕਰਨ ਤੇ ਕਿਉਂ ਉਤਰੇ, ਦੂਸਰਾ : ਜਦੋਂ ਕਿ ਮਈ ਮਹੀਨੇ ਕਈ ਨਾਮੀ ਅਖਬਾਰਾਂ 'ਚ ਇਸ ਚਿੱਠੀ ਦੇ ਵੇਰਵੇ ਛਪੇ ਤਾਂ ਉਨ੍ਹਾਂ ਦੇ ਸੰਪਾਦਕਾਂ ਜਾਂ ਮਾਲਕਾਂ ਖਿਲਾਫ ਕਿਸੇ ਕਿਸਮ ਦਾ ਕੋਈ ਕਾਨੂੰਨੀ ਉਜਰ ਨਹੀਂ ਕੀਤਾ ਗਿਆ ? ਉਂਝ ਚਿੱਠੀ ਪੜ੍ਹਨ-ਪੜ੍ਹਾਉਣ ਵਾਲਿਆਂ ਦਾ ਜੋ ਹਸ਼ਰ ਹੋਇਆ ਹੈ, ਉਸਤੋਂ ਹੀ ਇਹ ਭਲੀ-ਭਾਂਤ ਪਤਾ ਲੱਗ ਜਾਂਦਾ ਹੈ ਕਿ ਜਿਸ ਨੇ ਇਹ ਚਿੱਠੀ ਲਿਖੀ ਉਸਨੇ ਆਪਣਾ ਨਾਮ ਗੁਪਤ ਕਿਉਂ ਰੱਖਿਆ ਹੋਵੇਗਾ।

ਸੁਸਾਇਟੀ ਮੰਗ ਕਰਦੀ ਹੈ ਕਿ ਚਿੱਠੀ ਲਿਖਣ ਵਾਲੇ ਅਤੇ ਚਿੱਠੀ ਵਿੱਚ ਲਗਾਏ ਗਏ ਸੰਗੀਨ ਦੋਸ਼ਾਂ ਦੀ ਉਚ-ਪੱਧਰੀ ਜਾਂਚ ਹੋਣੀ ਚਾਹੀਦੀ ਹੈ। ਸੁਸਾਇਟੀ ਇਸ ਮੰਗ ਦੇ ਨਾਲ ਹੀ ਇਹ ਵੀ ਸਪਸ਼ਟ ਕਰਦੀ ਹੈ ਕਿ ਜੇਕਰ ਕਿਸੇ ਵੀ ਧਰਮ ਦੇ ਸ਼ਰਧਾਲੂਆਂ ਨੂੰ ਇਹ ਭਰਮ ਹੈ ਕਿ ਉਹ ਦਹਿਸ਼ਤ ਨਾਲ, ਡਰਾ-ਧਮਕਾ ਕੇ ਸੱਚ ਤੇ ਖੋਜ ਦੇ ਕਾਰਜ ਨੂੰ ਰੋਕ ਦੇਣਗੇ ਤਾਂ ਉਹਨਾਂ ਨੂੰ ਇਹ ਭੁਲੇਖਾ ਤਿਆਗ ਦੇਣਾ ਚਾਹੀਦਾ ਹੈ ਕਿਉਂਕਿ ਸੱਚ ਦੇ ਰਸਤੇ ਤੇ ਚੱਲਣ ਵਾਲਿਆਂ ਨੂੰ ਕਿਸੇ ਦਾ ਡਰ ਨਹੀਂ ਹੁੰਦਾ। ਅੰਤ ਨੂੰ ਜਿੱਤ ਸੱਚ ਦੀ ਹੀ ਹੁੰਦੀ ਹੈ। ਡੱਬਵਾਲੀ ਦੀ ਘਟਨਾ ਜਿੱਥੇ ਡੇਰਿਆਂ ਦੇ ਪ੍ਰਚਾਰ ਤੇ ਅਮਲ ਨੂੰ ਸਾਡੇ ਸਾਹਮਣੇ ਪੇਸ਼ ਕਰਦੀ ਹੈ ਨਾਲ ਹੀ ਸਾਨੂੰ ਇਸ ਗੱਲ ਲਈ ਪ੍ਰੇਰਿਤ ਵੀ ਕਰਦੀ ਹੈ ਕਿ ਕਿਸਮਤ, ਅਗਲੇ-ਪਿਛਲੇ ਜਨਮਾਂ ਅਤੇ ਹੋਰ ਭਰਮ-ਭੁਲੇਖਿਆਂ 'ਚ ਡੇਰਿਆਂ ਤੇ ਭਟਕਦੀ ਭੋਲੀ-ਭਾਲੀ ਜੰਤਾ ਨੂੰ ਸਿੱਧੇ ਰਾਹ ਪਾਉਣ ਲਈ ਸਿਦਕਦਿਲੀ ਨਾਲ ਤਰਕਸ਼ੀਲਤਾ ਦੇ ਪ੍ਰਚਾਰ ਵਿਚ ਜੁਟੇ ਰਹੀਏ।

---

ਸਫਾ 23 ਦੀ ਬਾਕੀ

ਸਕੱਤਰ ਦੀ ਲਾਈ ਗਈ ਕਿ ਉਹ ਬਲਵਿੰਦਰ ਬਰਨਾਲਾ ਨਾਲ ਸੰਪਰਕ ਕਰਕੇ ਇਸ ਦਾ ਪ੍ਰਬੰਧ ਕਰਨ। ਤਰਕਸ਼ੀਲ ਭਵਨ ਵਿੱਚ ਕੰਮ ਕਰਦੇ ਇੱਕ ਕਾਮੇ ਨੂੰ ਵੀ ਹਰ ਮਹੀਨੇ 500 ਰੁਪਿਆ ਦੇਣ ਦਾ ਫੈਸਲਾ ਲਿਆ ਗਿਆ ਅਤੇ ਇਹ ਜ਼ਿੰਮੇਵਾਰੀ ਵੀ ਡਾ.ਹਰੀਸ਼ ਮਲਹੋਤਰਾ ਦੀ ਲਾਈ ਗਈ ਕਿ ਉਹ 6000 ਰੁਪੈ ਬਰਨਾਲੇ ਜਾ ਕੇ ਦੇ ਕੇ ਆਏ। ਇਹਨਾਂ ਸਾਰਿਆਂ ਪੈਸਿਆਂ ਵਿੱਚ ਤਾਰੀ ਅਟਵਾਲ, ਲਵਕੇਸ਼ ਪ੍ਰਾਸ਼ਰ, ਭਗਵੰਤ ਸਿੰਘ, ਸੱਚਦੇਵ ਵਿਰਦੀ, ਸੁਰਿੰਦਰ ਵਿਰਦੀ, ਰਾਜਿੰਦਰ ਸਿੰਘ ਦੂਲੇ, ਅਸ਼ਵਨੀ ਕੁਮਾਰ, ਭਾਰਤ ਭੂਸ਼ਨ ਅਤੇ ਡਾ.ਹਰੀਸ਼ ਮਲਹੋਤਰਾ ਨੇ ਹਿੱਸਾ ਪਾਇਆ।

ਅਗਲੀ ਮੀਟਿੰਗ 31 ਅਗਸਤ 2002 ਨੂੰ ਸ਼ਹੀਦ ਊਧਮ ਸਿੰਘ ਸੈਂਟਰ ਵਿਖੇ ਨਿਸ਼ਚਿਤ ਕੀਤੀ ਗਈ।

ਡਾ.ਹਰੀਸ਼ ਮਲਹੋਤਰਾ
ਜਨਰਲ ਸਕੱਤਰ।

---

## ਸ਼ੋਕ ਸੁਨੇਹੇ

1. ਬਠਿੰਡਾ ਜੋਨ ਦੇ ਸਕੱਤਰ ਬਲਦੇਵ ਸਿੰਘ,ਬਠਿੰਡਾ ਦੀ ਜੀਵਨ-ਸਾਥਣ ਸ਼ੀਲਾ ਦੀ ਬੇਵਕਤ ਮੌਤ 'ਤੇ ਅਦਾਰਾ ਡੂੰਘੇ ਦੁੱਖ ਦਾ ਇਜ਼ਹਾਰ ਕਰਦਾ ਹੈ।
2. ਫਾਜ਼ਿਲਕਾ ਇਕਾਈ ਦੇ ਸਰਗਰਮ ਮੈਂਬਰ ਮੋਹਨ ਲਾਲ ਸਰਪੰਚ ਪੈਂਚਾਂਵਾਲੀ ਦੀ ਪਤਨੀ ਦੇ ਸਦੀਵੀ ਵਿਛੋੜੇ 'ਤੇ ਅਸੀਂ ਪਰਿਵਾਰ ਦੇ ਗਮ ਵਿੱਚ ਸ਼ਰੀਕ ਹੁੰਦੇ ਹਾਂ।
3. ਡੱਬਵਾਲੀ ਇਕਾਈ ਦੇ ਪ੍ਰਧਾਨ ਐਡਵੋਕੇਟ ਰਾਜਪਾਲ ਸਿੰਘ ਦੇ ਮਾਤਾ ਜੀ ਦੀ ਮੌਤ 'ਤੇ ਡੂੰਘੇ ਦੁੱਖ ਦਾ ਪ੍ਰਗਟਾਵਾ ਕਰਦੇ ਹਾਂ।
4. ਦਫਤਰ ਸਕੱਤਰ ਸ੍ਰੀ ਹੇਮਰਾਜ ਸਟੈਨੋ ਦੀ ਮਾਤਾ ਜੀ ਦੇ ਸਦੀਵੀ ਵਿਛੋੜੇ 'ਤੇ ਅਦਾਰਾ ਗਮ ਵਿੱਚ ਸ਼ਰੀਕ ਹੈ।

### ਵਿਸ਼ੇਸ਼ - ਸੂਚਨਾ

ਸੁਸਾਇਟੀ ਦੇ ਮਰਹੂਮ ਸੂਬਾ ਪ੍ਰਧਾਨ ਸ੍ਰੀ ਕ੍ਰਿਸ਼ਨ ਬਰਗਾੜੀ ਦੇ ਜੀਵਨ, ਤਰਕਸ਼ੀਲ ਲਹਿਰ ਲਈ ਪਾਏ ਯੋਗਦਾਨ ਤੇ ਉਨ੍ਹਾਂ ਨਾਲ ਜੁੜੀਆਂ ਯਾਦਾਂ ਸਬੰਧੀ ਇੱਕ ਪੁਸਤਕ ਜਲਦੀ ਪ੍ਰਕਾਸ਼ਤ ਕੀਤੀ ਜਾ ਰਹੀ ਹੈ। ਦੇਸ਼-ਵਿਦੇਸ਼ ਵਿਚ ਵਸਦੇ ਲਹਿਰ ਦੇ ਸਭ ਸਮਰਥਕਾਂ ਇਸ ਸਬੰਧੀ ਰਚਨਾਵਾਂ ਮੁੱਖ ਦਫਤਰ ਦੇ ਪਤੇ ਤੇ ਭੇਜ ਸਕਦੇ ਹਨ।



# ਪਿੰਡ ਦੀ ਸੱਥ 'ਚੋਂ

ਐਸ. ਬਰਜਿੰਦਰ

ਓ ਕਿਵੇਂ ਆ ਮੈਂਬਰਾ, ਸਰਪੈਂਚ ਨਾਲ ਕਿਵੇਂ ਤੜਕੇ-ਤੜਕੀ ਜਿਦੀ ਜਾਨੈ, ਸੁਖ ਐ ! ਤੁਸੀਂ ਤਾਂ ਸਿਆਣੇ-ਬਿਆਣੇ, ਲੀਡਰ ਬੰਦੇ ਓਂ ਅਕਲ ਨੂੰ ਹੱਥ ਮਾਰੋ ਕੁਸ਼, ਮੈਂ ਦੂਰੋਂ ਆਉਂਦਾ ਦੇਖੀ ਜਾਨੈਂ ਤੁਸੀਂ ਤਾਂ ਐਂ ਇੱਕ ਦੂਏਨੂੰ ਝਈਆਂ ਲੈ ਲੈ ਪੈਨੇਓਂ ਜਿਵੇਂ ਝੋਟਿਆਂ ਆਗੂੰ ਕੋਈ ਪੁਰਾਣਾ 'ਖੋਰ' ਹੁੰਦਾ। ਗੱਲ ਕੀ ਹੋਈਆ ਵਿੱਚੋਂ ? ਬਾਬਾ ਜੀ ਤੁਸੀਂ ਕੋਲ ਬੈਠੇ ਓਂ ਕੀ ਗੱਲ ਹੋਗੀ ਆਪਣੇ ਲੀਡਰਾਂ ਨੂੰ ?

ਕਰਤਾਰ ਸਿੰਘ :- ਓ ਗੱਲ ਕੀ ਹੋਣੀ ਐ ਅਖੇ ਈਸਬਗੋਲ ਤੇ ਕੁਝ ਨਾ ਬੋਲ' ਮੈਂ ਤਾਂ ਕਿਹਾ ਬਈ ਨਵੇਂ ਮੁੰਡੇ ਉਠੇ ਆ ਪਿੰਡ ਦਾ ਕੋਈ ਅੱਗਾ-ਤੱਗਾ ਸੰਵਾਰਨਗੇ ਪਰ ਇਹ ਤਾਂ ਬੁੜੀਆਂ ਆਗੂੰ ਘੱਗਰੀਆਂ ਪਾ ਕੇ ਲੜਨ ਤੇ ਜੋਰ ਦੇਈ ਜਾਂਦੇ ਆ। ਆਜਾ ਬਹਿਜਾ ਦੱਸਦਾ ਤੈਨੂੰ ਸਾਰੀ ਗੱਲ। ਖਬਰਦਾਰ ਓਏ ! ਜੇ ਕੋਈ ਵਿੱਚ ਬੋਲਿਆ ਤਾਂ ਆਹ ਖੂੰਡਾ ਐ ਮੇਰੇ ਕੋਲ, ਫੇਰ ਮੂੰਹ ਕਰੋਂਗੇ 'ਬਾਘੇ ਕੀ ਬੁੜੀ ਅਰਗਾ'। ਅੱਛਾ ਗੱਲ ਇਹ ਆ ਬਈ ਪੁੱਤਰਾ, ਤੇਰਾ ਯਾਰ ਧੀਰਾ ਉਠਿਆ ਨਵਾਂ-ਨਵਾਂ 'ਕਾਲੀ ਤੇ ਦੂਜੇ ਪਾਸੇ ਸਰਪੈਂਚ ਆ ਜਗਦੀਸ਼ ਸਿਓਂ ਕਾਂਗਰਸੀ, ਹੁਣ ਤੈਨੂੰ ਪਤੈ ਬਈ ਸੁਖ ਨਾਲ 'ਕਾਲੀਆਂ ਦੇ ਅੱਜ-ਕੱਲ ਦਿਨ ਮਾੜੇ ਆਏ ਹੋਏ ਆ, ਕੈਪਟਨ ਸਾਰਿਆਂ ਨੂੰ ਵਲੇਟ ਤੁਰਿਆ ਆਉਂਦਾ ਬੱਸ ਆਹੀ ਰੌਲ਼ਾ ਏਹਨਾਂ ਦਾ, ਇਹ ਕਹਿੰਦਾ ਤੁਸੀਂ ਖਾਗੇ ਉਹ ਕਹਿੰਦਾ ਤੁਸੀਂ ਖਾਗੇ ਬੱਸ ਏਸੇ ਗੱਲ ਤੋਂ ਤੜਕੇ ਦੇ ਕੁੱਕੜਾਂ ਆਗੂੰ ਕੁੜ-ਕੁੜ ਕਰੀ ਜਾਂਦੇ ਆਂ।

ਦਲੀਪ :- ਫਿੱਟੇ ਮੂੰਹ ਥੋਡੇ ਦੋਨਾਂ ਦੇ। ਸ਼ਰਮ ਚਾਹੀਦੀ ਐ ਥੋਨੂੰ, ਯਾਰ ਇਹ ਕੋਈ ਸਿਆਸਤ ਐ ਜਗਦੀਸ਼ ਯਾਰ ਤੂੰ ਹੀ ਸਿਆਣਾ ਬਣ ਜਾ।

ਜਗਦੀਸ਼ :- ਪਹਿਲਾਂ ਤਾਂ ਇਹ ਊਈਂ ਹਾਸੇ-ਹਾਸੇ 'ਚ ਬੜਾ ਕੁਸ਼ ਕਹਿ ਗਿਆ ਮੈਨੂੰ। ਐਵੇਂ ਆਖੀਏ ਮੈਂ ਵੀ ਮਾੜਾ-ਮੋਟਾ ਕੈਹਤਾ ਹੋਊ, ਇਹ ਫਿਰ ਘਟੀਆ ਗੱਲਾਂ ਤੇ ਉਤੱਰ ਆਇਆ।

ਰਣਧੀਰ :- ਅੱਛਾ ! ਤੂੰ ਤਾਂ ਬੜੀਆਂ ਸਿਆਣੀਆਂ ਗੱਲਾਂ ਕੀਤੀਆਂ ਜਿਵੇਂ, ਅਖੇ ਘਟੀਆ ਗੱਲਾਂ ਤੇ ਉਤੱਰ ਆਇਆ, ਤੂੰ ਮੈਨੂੰ ਘੱਟ ਖੰਡ ਪਾਈ ਐ। ਆ ਦੱਸਿਓ ਬਾਬਾ ਜੀ ਇਹ ਕਿਵੇਂ ਭੌਂਕਦਾ ਸੀ।

ਕਰਤਾਰ ਸਿੰਘ :- ਪੁੱਤ ਦਲੀਪਿਆ ਪਹਿਲਾਂ ਤਾਂ ਹੱਸੀ ਜਾਂਦੇ ਸੀ ਇਹ। ਧੀਰੇ ਨੇ ਕਿਤੇ ਸੋਨੀਆਂ ਗਾਂਧੀ ਬਾਰੇ ਕੁਸ਼ ਲੋੜੋਂ ਵੱਧ ਕੈਹਤਾ, ਬੱਸ ਸਰਪੈਂਚ ਏਸ ਗੱਲ ਤੋਂ ਭੜਕ ਪਿਆ। ਇਹ ਕਹੇ ਤੂੰ ਚੋਰ ਉਹ ਕਹੇ ਤੂੰ ਚੋਰ ਮੈਨੂੰ ਤਾਂ ਏਹਨਾਂ ਦੀ ਸਮਝ ਨੀ ਆਉਂਦੀ।

ਰਣਧੀਰ :- 'ਓਏ ਛੱਜ ਤਾਂ ਬੋਲੇ ਛਾਨਣੀ ਵੀ ਬੋਲੇ' ਓਏ ਥੋਨੂੰ ਕਾਂਗਰਸੀਆਂ ਨੂੰ ਬੱਚਾ-ਬੱਚਾ ਜ਼ਾਣਦੈ। ਆਹ ਥੋਡਾ ਬੇਅੰਤ ਸਿੰਘ ਕਿਵੇਂ ਆਫਰਿਆ ਫਿਰਦਾ ਸੀ, ਅਖੇ 'ਕਾਲੀਆਂ ਨੂੰ ਤੁੰਨ ਕੇ ਰੱਖਦੂੰ, ਲੈ ਲਿਆ ਸਵਾਦ ਸਿਫਰ ਤੁੰਨਕੇ ਰੱਖ ਦੇਣਦਾ ਤੇ ਉਹਤੋਂ ਮਗਰੋਂ ਹਰਚਰਨ ਬਰਾੜ ਤੇ ਭੱਠਲ ਨੇ ਜਿਹੜੀ ਛਿੱਤਰੀਂ ਦਾਲ ਵੰਡੀ ਸੀ ਉਹ ਕਿਤੇ ਭੁੱਲੀ ਐ ਹਜੇ ਲੋਕਾਂ ਨੂੰ। ਇਹ ਕੈਪਟਨ ਵੀ ਥੋਡਾ ਥੋੜੇ ਦਿਨ ਈ ਕੱਟੂ, ਜਿੱਦਣ ਕੋਈ ਮਾੜੀ ਮੋਟੀ ਹਿਲਜੁਲ ਹੁੰਦੀ ਠਾਹ ਦਿੱਲੀ ਜਾ ਵੱਜਦਾ ਪਤੰਦਰਨੀ ਕੋਲ ਦਿੱਲੀ, ਇਹ ਵੀ ਕੋਈ ਸਿਆਸਤ ਹੋਈ ਭਲਾ।

ਜਗਦੀਸ਼ :- ਸੁਣ ਲੀ ਇਹਦੀ ਦਲੀਪ ਸਿਆਂ। ਊਂ ਅਖੇ ਮੈਂ ਜਥੇਦਾਰ ਆਂ। ਓਏ ਤੈਨੂੰ ਤਾਂ ਪਰ੍ਹੇ-ਪੰਚਾਇਤ 'ਚ ਵੀ ਬੋਲਣ ਦੀ ਅਕਲ ਨੀ ਤੂੰ ਜਥੇਦਾਰ ਕਾਹਦਾ ਓਏ ? ਜੀਹਦੇ ਨਾਲ ਵੀ ਗੱਲ ਕਰਦਾ ਸੂਈ ਕੁੱਤੀ ਆਗੂੰ ਪੈਂਦਾ, ਬਣਿਆ ਫਿਰਦਾ ਵੱਡਾ ਜਥੇਦਾਰ।

ਕਰਤਾਰ ਸਿੰਘ :- ਓਏ ਗੱਲ ਸੁਣੋ ਓਏ, ਮੈਨੂੰ ਤਾਂ ਲੱਗਦਾ ਤੁਸੀਂ ਦੋਏ ਈ ਜੁੱਤੀਆਂ ਦੇ ਯਾਰ ਓਂ। ਖਬਰਦਾਰ, ਜੇ ਕੋਈ ਕਿਸੇ ਨੂੰ ਕੋਈ ਗਲਤ ਲਫ਼ਜ ਵੀ ਬੋਲਿਆਂ ਤਾਂ। ਜੇ ਗੱਲ ਕਰਨੀ ਆਂ ਠੰਡੇ ਮਤੇ ਨਾਲ ਕਰੋ ਨਹੀਂ ਤਾਂ ਉਠੱਜ ਦੋਨੋ ਆਵਦੇ-ਆਵਦੇ ਘਰਾਂ ਨੂੰ।

ਦਲੀਪ :- ਜਗਦੀਸ਼ ਯਾਰ ਤੂੰ ਤਾਂ ਸਿਆਣਾ ਬੰਦਾ ਐਂ ਤੂੰ ਈ ਚੁੱਪ ਕਰਜਾ ਇਹ ਸਿਆਸਤ ਥੋਨੂੰ ਲੈ ਕੇ ਬਹਿਜੂ। ਇਹ ਸ਼ਹਰੀ ਸਿਆਸਤ 'ਚ ਵੜਕੇ ਤੁਸੀਂ ਕੀ ਖੱਟਿਆ ? ਸਿਰਫ ਦੁਸ਼ਮਣੀ ਤੇ ਨਫਰਤ। ਜਿਵੇਂ ਤੁਸੀਂ ਇਕ-ਦੂਜੇ ਤੇ ਚਿੱਕੜ ਸੁੱਟਦੇ ਓਂ ਐਂ ਭਲਾ ਥੋਡੇ ਮਗਰ ਲੋਕ ਲੱਗ ਜਾਣਗੇ। ਜੇ ਤੁਸੀਂ ਐਂ ਈ ਲੜਦੇ-ਝਗੜਦੇ ਰਹੇ ਤਾਂ ਤੁਹਾਡਾ ਹਾਲ 'ਧੋਬੀ ਦੇ ਕੁੱਤੇ ਆਲ਼ਾ ਹੋ ਜਾਣਾ।'

ਕਰਤਾਰ ਸਿੰਘ :- ਵਾਹ ਗੱਲ ਕੈਪਟਨ ਤੇ ਬਦਲ ਦੀ, ਉਹ ਤਾਂ ਦੋ ਮੱਲ ਘੁਲਦੇ ਆ ਰਈ ਕਰਕੇ। ਪੰਜ ਸਾਲ ਇੱਕ ਪਾਲਟੀ ਛਿੱਲ ਲਾਹ ਲੈਂਦੀ ਦੂਜੇ ਪੰਜ ਸਾਲ ਦੂਜੀ ਪਾਲਟੀ ਲਾਹ ਲੈਂਦੀ ਆ, ਨਾਲੇ ਜੇ ਬਾਦਲ ਜਾਂ ਕੈਪਟਨ ਮੁੱਖ ਮੰਤਰੀ ਬਣ ਗਿਆ ਫਿਰ ਕਿਹੜਾ ਉਹ ਆਪਣੇ ਘਰੇ ਦਾਣੇਂ ਸਿਟੱਜੂ ਆਪਾਂ ਨੂੰ ਤਾਂ ਫਿਰ ਵੀ ਕਰਕੇ ਈ ਖਾਣੀ ਪੈਣੀਆ। ਸਰਕਾਰਾਂ ਬਦਲਦੀਆਂ ਰਹਿੰਦੀਆ ਪਰ ਲੋਕਾਂ ਦਾ ਹਾਲ ਅਜੇ ਵੀ ਬੁਰਾ ਆ, ਅਫ਼ਸਰ ਰਿਸ਼ਵਤ ਤੋਂ ਬਿਨਾਂ ਕੰਮ ਨੀ ਕਰਦੇ ਮੰਤਰੀ ਆਵਦੇ ਪੁੱਤ-ਭਤੀਜਿਆਂ ਦੇ ਘਰ ਭਰਨ ਤੇ ਲੱਗੇ ਹੋਏ ਆ, ਗਰੀਬ ਦੀ ਕੋਈ ਪੁੱਛ-ਦੱਸ ਨੀ। ਪੁਲਸ ਆਲ਼ੇ ਤਾਂ ਭੁੱਖੀਆਂ ਡੈਣਾਂ ਆਗੂੰ 'ਸ਼ਿਕਾਰ' ਭਾਲਦੇ ਰਹਿੰਦੇ ਆ। ਓ ਪਤੰਦਰੋ ਜੇ ਲੜਨਾ ਤਾਂ ਏਹਨਾਂ ਬਿਮਾਰੀਆਂ ਖਿਲਾਫ਼ ਲੜੋ ਐਥੇ ਐਵੇਂ ਇੱਕ-ਦੂਜੇ ਨੂੰ ਮਰਨ-ਮਰਾਉਣ ਤੇ ਤੁਲੇ ਹੋਏ ਓਂ।

ਜਗਦੀਸ਼ :- ਬਾਬਾ ਜੀ ਹੁਣ ਉਹ ਜਮਾਨਾ ਬਦਲ ਗਿਆ, ਹੁਣ ਨੀਂ ਕੋਈ ਰਿਸ਼ਵਤ ਮੰਗਦਾ ਰਿਸ਼ਵਤ ਮੰਗਣ ਵਾਲੇ ਤਾਂ

ਹੁਣ ਕੈਪਟਨ ਸਾਹਬ ਅੰਦਰ ਕਰੀ ਆਉਂਦਾ ਤੁਹਾਡੇ ਸਾਹਮਣੇ ਆ ਸਾਰਾ ਕੁਸ਼ ਕਿਵੇਂ ਪਿਛਲੀ ਸਰਕਾਰ ਨੇ 'ਨਾਦਰਸ਼ਾਹੀ ਲੁੱਟ ਮਚਾਈ ਸੀ ਤੇ ਹੁਣ ਬੈਠੇ ਆ ਨਾ ਜੇਲ ਦੀਆਂ ਸਲਾਖਾਂ ਪਿੱਛੇ, 'ਸੌ ਦਿਨ ਚੋਰ ਦਾ ਤੇ ਇੱਕ ਦਿਨ ਸਾਧ ਦਾ' ਆਉਣਾ ਹੀ ਸੀ ।

ਕਰਤਾਰ ਸਿੰਘ :- ਓ ਪੁੱਤਰਾ ਕੈਪਟਨ ਦੀ ਸਰਕਾਰ ਹਜੇ ਨਵੀਂ-ਨਵੀਂ ਆ, ਕੇਰਾਂ ਤਾਂ ਨਵੀਂ ਆਈ ਬਹੂ ਵੀ ਹਰੇਕ ਜੀ ਦੇ ਪੈਰੀਂ ਹੱਥ ਲਉਂਦੀ ਹੁੰਦੀ ਹੈ ਪਤਾ ਤਾਂ ਬਾਅਦ 'ਚ ਲੱਗਣਾ ਜਦੋਂ ਛੜੱਪੇ ਮਾਰੇ, ਲੋਕ ਹੁਣ ਚੁੱਪ ਬੈਠੇ ਆ ਕਿਓਂ ਕਿ ਲੋਕਾਂ ਦਾ ਧਿਆਨ ਤਾਂ ਇਸ ਪਾਸੇ ਬਈ ਅੱਜ ਵਿਜੀਲੈਂਸ ਆਲੇ ਕੀਹਦੇ ਗਲ੍ਹਮੇਂ 'ਚ ਹੱਥ ਪਾਉਂਦੇ ਆ, ਲੋਕਾਂ ਦਾ ਹੋਰਾਂ ਮਸਲਿਆਂ ਵੱਲ ਧਿਆਨ ਈ ਹੈਨੀ, ਲੋਕਾਂ ਨੂੰ ਤਾਂ ਬੱਸ ਖਬਰਾਂ-ਪੜ ਸੁਣ ਕੇ ਹੀ ਸੁਆਦ ਆ ਜਾਂਦਾ ਬਈ ਰਵੀ ਸਿੱਧੂ ਫੜ ਲਿਆ, ਲੰਗਾਹ ਫੜ ਲਿਆ, ਤੋਤਾ ਫੜ ਲਿਆ, ਕੀਤੂ ਫੜ ਲਿਆ ਪਰ ਇਹ ਸਭ ਕੁਝ ਡਰਾਮੇ ਤੋਂ ਵੱਧ ਕੁਸ਼ ਨੀ ਥੋੜੇ ਸਾਹਮਣੇ ਜਦੋਂ ਬਾਦਲ ਨੇ ਸੌਂਹ ਚੱਕੀ ਸੀ, ਅਖੇ ਜਿਹੜਾ ਰਿਸ਼ਵਤ ਲੈਣ ਆਲੇ ਨੂੰ ਫੜਾਊ ਪੱਚੀ ਹਜ਼ਾਰ 'ਨਾਮ ਦਊਂ, ਬੜੀ ਬੱਲੇ-ਬੱਲੇ ਹੋਈ ਬਾਦਲ ਸਰਕਾਰ ਦੀ ਪਰ ਬਾਅਦ 'ਚ ਕੀ ਨਿਕਲਿਆ ਆਪਾਂ ਸਾਰਿਆਂ ਨੂੰ ਪਤਾ ਈ ਆ ਬਈ ਕੌਣ ਚੋਰ ਤੇ ਕੌਣ ਕੋਤਵਾਲ ਸੀ ।

ਰਣਧੀਰ :- ਬਾਬਾ ਜੀ ਕਾਂਗਰਸੀਆਂ ਦੇ ਤਾਂ ਪੈਰ ਥੱਲੇ ਬਟੇਰਾ ਆ ਗਿਆ ਹੁਣ ਐਵੇਂ ਜਣੇ-ਖਣੇ ਨੂੰ ਫੜ-ਫੜ ਅੰਦਰ ਕਰੀ ਆਉਂਦਾ ਕੈਪਟਨ । ਇਹ ਕੋਈ ਰਾਜ ਆ । ਨਿਰੀ ਗੁੰਡਾਗਰਦੀ ਆ ਇਹ ਤਾਂ । ਆਹ ਪਿੱਛੇ ਜਿਹੇ ਮਲੋਟ 'ਚ 'ਕਾਲੀ ਪਾਰਟੀ ਦੇ ਬੰਦੇ ਨੂਰਮਹਿਲ ਆਲੇ ਸਾਧ ਦੇ ਖਿਲਾਫ ਸਾਂਤਮਈ ਮੁਜਾਹਰਾ ਕਰਨ ਜ਼ਾਂ ਰਹੇ ਸੀ ਬੱਸ ਐਵੇਂ ਕੁੱਟਣ ਲੱਗ ਪੇ, ਪੁਲਸ ਆਲੇ ਅਖੇ ਅਸੀਂ ਸ਼ਾਂਤੀ ਨੀ ਭੰਗ ਹੋਣ ਦੇਣੀ, ਇਹ ਕੋਈ ਤੁਕ ਆ । ਐਵੇ ਨਹੱਕਿਆਂ ਨੂੰ ਕੁੱਟਣਾ ।

ਦਲੀਪ :- ਓ ਗੱਲ ਸੁਣੋ ਬਈ, ਹੈ ਤੁਸੀਂ ਦੋਨੇ ਮੇਰੇ ਯਾਰ ਪਰ ਇੱਕ ਗੱਲ ਥੋੜੀਆਂ ਦੋਨਾਂ ਪਾਰਟੀਆਂ 'ਚ ਸਾਂਝੀ ਆ ਉਹ ਇਹ ਬਈ ਥੋੜੀਆਂ ਪਾਰਟੀਆਂ ਚੋਰਾਂ ਤੇ ਸਾਧਾਂ ਨਾਲ ਚੰਗੀ ਬਣਾ ਕੇ ਰੱਖਦੇ ਆ ਹੋਰ ਤਾਂ ਹੋਰ ਪੰਥਕ ਕਹਾਉਣ ਵਾਲੇ ਅਕਾਲੀ ਵੀ ਜਿਹੜੇ ਊਂ ਤਾਂ ਕਹਿਣਗੇ ਅਖੇ ਅਸੀਂ ਹਰ ਕੰਮ ਅਕਾਲ ਤਖਤ ਤੋਂ ਸੇਧ ਲੈ ਕੇ ਕਰਦੇ ਆਂ ਉਹਤੋਂ ਵੱਡਾ ਸਾਡੇ ਲਈ ਕੋਈ ਨਹੀਂ ਪਰ ਉਹ ਵੀ ਵੋਟਾਂ ਖਾਤਰ ਸਾਧ ਬੂਬਨਿਆਂ ਦੀਆਂ ਲੇਲੜ੍ਹੀਆਂ ਕੱਢਦੇ ਫਿਰਦੇ ਹੁੰਦੇ ਆ । ਅਕਾਲੀਆਂ ਤੇ ਕਾਂਗਰਸੀਆਂ ਨੇ ਵੋਟਾਂ ਖਾਤਰ ਭਨਿਆਰੇ ਵਾਲੇ ਸਾਧ ਨੂੰ ਐਨਾ ਸਿਰ ਚੜਾਲਿਆ ਬਈ ਰਹੇ ਰੱਬ ਦਾ ਨਾਂ ਹੁਣ ਜਦੋ ਪੰਤਦਰ ਜੇਲ 'ਚ ਹੋ ਗਿਆ ਸਾਰੇ ਕਹਿਣ ਲੱਗੇ ਪੇ ਮੈਂ ਤਾਂ ਕਦੇ ਡੇਰੇ ਊਈਂ ਨੀ ਗਿਆ ਮੈਂ ਉਹਨੂੰ ਜਾਣਦਾ ਤੱਕ ਨੀ, ਕਾਂਗਰਸ ਦਾ ਤਾਜ ਆ ਗਿਆ ਭਨਿਆਰਾ ਆਲ੍ਹਾ ਪੂਰੀ ਸ਼ਾਨ ਨਾਲ ਜੇਲੋਂ ਬਾਹਰ ਆ ਗਿਆ । ਐਂਈ ਨੂਰਮਹਿਲ ਆਲਾ ਵੀ ਬਾਦਲ ਦੀ ਸਰਕਾਰ ਵੇਲੇ ਤਰਨ-ਤਾਰਨ 'ਚ ਫਸ ਚੱਲਿਆ ਸੀ ਉਥੋਂ ਏਹਨੇ ਕਿਵੇਂ ਨਾਂ ਕਿਵੇਂ ਕਢਾਤਾ । ਹੁਣ ਅਸਲ ਪੁੱਛੋਂ ਤਾਂ ਅਕਾਲੀਆਂ ਕੋਲ ਕੋਈ ਠੋਸ ਪ੍ਰੋਗਾਰਮ ਤਾਂ ਹੈਨੀ, ਹੁਣ ਕਿਤੇ ਨੂਰਮਹਿਲ ਆਲੇ ਸਾਧ ਦੀ ਆੜ 'ਚ ਲੋਕਾਂ ਨੂੰ ਸਰਕਾਰ ਦੇ ਖਿਲਾਫ ਭੜਕਾਉਂਦੇ ਤੇ ਕਦੇ ਭੱਨਿਆਰੇ ਦੇ ਖਿਲਾਫ ਬਿਆਨ-ਬੂਨ ਜਿਹਾ ਦੇ ਛੱਡਦੇ । ਪੱਲੇ ਕੱਖ ਵੀ ਨੀਂ ।

ਕਰਤਾਰ ਸਿੰਘ :- ਇਹ ਨੂਰਮਹਿਲ ਆਲ੍ਹਾ ਸਾਧ ਕੌਣਆ ਬਈ ਏਹਦਾ ਬੜਾ ਨਾਂ ਸੁਣਿਆ ਸਾਡੇ ਜੁਆਕ ਜੇ ਵੀ ਦੱਸਦੇ ਸੀ ਅਖੇ ਮਲੋਟ 'ਚ ਏਹਦੇ ਪਿੱਛੇ ਵਾਹਵਾ ਇੱਟ ਖੜ੍ਹੱਕਾ ਹੋਇਆ ।

ਦਲੀਪ :- ਬਾਬਾ ਜੀ ਇਸ ਸਾਧ ਦਾ ਪਿਛੋਕੜ ਤਾਂ ਹੈਗਾ ਬਿਹਾਰ ਦਾ ਪਰ ਹੁਣ ਆਵਦੀ ਹਿੱਕ ਦੇ ਜੋਰ ਤੇ ਪੰਜਾਬ ਆਲ੍ਹਿਆ ਦਾ ਜਵਾਈ ਬਣਿਆ ਫਿਰਦਾ । ਜਿਹੜਾ ਕੋਈ ਮਾੜੀ-ਮੋਟੀ 'ਹਮਕੋ-ਤੁਮਕੋ ਕਰਦਾ ਏਹਦੇ ਚੇਲੇ ਉਦੋਂ ਈ ਅਗਲੇ 'ਝੰਡ' ਕਰ ਦਿੰਦੇ ਆ । ਸ਼ਰਧਾਲੂ ਲੋਕਾਂ ਨੇ ਤਾਂ ਕਹਿਣਾ ਹੀ ਕੀ ਹੋਇਆ । ਉਹ ਤਾਂ ਸਭ ਕੁਸ਼ ਵੇਖ ਕੇ ਵੀ ਕਬੂਤਰ ਆਗੂੰ ਅੱਖਾਂ ਬੰਦ ਕਰ ਲੈਂਦੇ ਆ । ਬੇਅਕਲ ਮਾਪੇ ਆਵਦੀਆਂ ਕੁਆਰੀਆਂ ਕੁੜੀਆਂ ਸਾਧ ਦੇ ਹਵਾਲੇ ਕਰ ਆਉਂਦੇ ਆ, ਫਿਟੇ ਲਾਹਣਤ ਆ ਐਹੋ-ਜਿਹੇ ਮਾਪਿਆਂ ਦੇ । ਡੇਰੇ 'ਚ ਬਾਬਾ 'ਹਜਾਰਾਂ' ਮੁੰਡਿਆ ਨੂੰ ਹਥਿਆਰ ਚਲਾਉਣ ਦੀ ਵੀ ਟ੍ਰੇਨਿੰਗ ਦਿੰਦਾ ।

ਕਰਤਾਰ ਸਿੰਘ :- ਨਾਂ ਫੇਰ ਏਹਨੂੰ ਨੱਥ ਪਾਉਣ ਆਲਾ ਕੋਈ ਵੀ ਨੀ । ਇਹ ਸਾਧ ਕਾਹਦਾ ਹੋਇਆ ਇਹ ਤਾ ਸਰਕਾਰ ਦਾ ਵੀ ਪਿਉ ਹੋਇਆ ਕਿ ਨਾ ।

ਦਲੀਪ :- ਬਾਬਾ ਜੀ ਨੱਥ ਪਾਉਣ ਵਾਲਿਆ ਦੇ ਤਾਂ ਸਾਧ ਨੇ ਪਹਿਲਾਂ ਆਖ ਨੱਥ ਪਾਈ ਹੋਈ ਵੋਟਾਂ ਦੀ । ਦੱਸੋ ਕਿਹੜਾ ਏ ਹਨਾਂ ਦੇ ਖਿਲਾਫ ਕਾਰਵਾਈ ਕਰੂਗਾ ? ਪਹਿਲਾਂ ਢੱਕੀ ਆਲ੍ਹਾ ਬਾਬਾ ਸੀ ਉਹ ਇੱਕ ਨੰਬਰ ਦਾ ਛਟਿਆ ਬਦਮਾਸ਼ ਉਹਦੇ ਖਿਲਾਫ ਲੋਕਾਂ ਨੇ ਅਵਾਜ਼ ਉਠਾਈ ਫੇਰ ਕਿਤੇ ਜਾ ਕੇ ਸਰਕਾਰ ਨੂੰ ਉਹਦੇ ਤੇ ਕੇਸ਼ ਦਰਜ ਕਰਨਾ ਪਿਆ । ਸਰਕਾਰਾਂ ਤੋਂ ਆਸ ਰੱਖਣੀ ਤਾਂ ਰੱਕੜਾਂ 'ਚ ਪਾਣੀ ਭਾਲਣ ਦੇ ਬਰਾਬਰ ਆ ਸਰਕਾਰਾਂ ਏਹਨਾਂ ਨੂੰ ਕੁਸ਼ ਨੀ ਕਹਿੰਦੀਆਂ, ਸਰਕਾਰਾਂ ਦੇ ਤਾਂ ਇਹ ਪ੍ਰਾਹੁਣੇ ਆ ।

ਕਰਤਾਰ ਸਿੰਘ :- ਕਿਉਂ ! ਸੁਣਦੇ ਓਂ ਕਰਤੂਤਾਂ ਥੋਡੀਆਂ ਦੋਨਾਂ ਸਰਕਾਰਾਂ ਦੀਆਂ ਆਹਾ ਥੋਡੇ ਲੀਡਰ ਆ । ਜਿਨ੍ਹਾਂ ਪਿੱਛੇ ਤੁਸੀਂ ਤੜਕੇ ਦੇ ਕੁਕੜਾਂ ਆਗੂੰ ਸੁਆਹ ਉਡਾਈ ਜਾਂਦੇ ਸੀ । ਓ ਮੂਰਖੋਂ ! ਜੇ ਲੜਨਾ ਤਾਂ ਏਹੇ ਜਿਹੇ ਸਾਧਾਂ ਦੇ ਖਿਲਾਫ ਲੜੋ, ਅਨਪੜ੍ਹਤਾ ਵਿਰੁੱਧ ਲੜੋ, ਗਰੀਬੀ ਵਿਰੁੱਧ

ਬਾਕੀ ਸਫਾ 31 'ਤੇ



ਸਫਾ 16 ਦੀ ਬਾਕੀ

ਹੋਣ ਦੇ ਬਾਵਜੂਦ ਵੀ ਦੁਨੀਆਂ 'ਚ ਹੋਣ ਵਾਲੇ ਅਨੇਕਾਂ ਗੁਨਾਹ ਆਰਾਮ ਨਾਲ ਬੈਠ, ਕੇ ਵੇਖਦਾ ਹੈ ਜੋ ਕਿ ਉਸ ਲਈ ਕਿੰਨੇ ਸ਼ਰਮ ਦੀ ਗੱਲ ਹੈ । ਉਹ ਖਾਮੋਸ਼ ਬੈਠਾ ਦੁਨੀਆਂ 'ਚ ਹੋਣ ਵਾਲੇ ਲੱਖਾਂ-ਕਰੋੜਾਂ ਜੁਰਮ ਕੇਵਲ ਵੇਖਦਾ ਹੀ ਕਿਉਂ ਰਹਿੰਦਾ ਹੈ ਉਹਨਾਂ ਨੂੰ ਰੋਕਦਾ ਕਿਉਂ ਨਹੀਂ ? ਜਾਂ ਫਿਰ ਗੁਨਾਹ ਜਾਂ ਜ਼ੁਲਮ ਹੁੰਦੇ ਵੇਖਣਾ ਉਸਦਾ ਸ਼ੌਕ ਹੈ ।

ਦੁਨੀਆਂ 'ਚ ਕਿਸੇ ਗੁਨਾਹ ਕਰਨ ਵਾਲੇ ਨੂੰ ਰੱਬ ਸਜ਼ਾ ਨਹੀਂ ਦਿੰਦਾ । ਜੇਕਰ ਗੁਨਾਹਗਾਰਾਂ ਨੂੰ ਸਜ਼ਾ ਰੱਬ ਦਿੰਦਾ ਹੁੰਦਾ ਤਾਂ ਉਹ ਇੱਕ ਹੀ ਮਨੁੱਖ ਨੂੰ ਅਨੇਕਾਂ ਗੁਨਾਹ ਕਰਨ ਦੇ ਮੌਕੇ ਕਿਉਂ ਦਿੰਦਾ ? ਫਿਰ ਤਾਂ ਦੁਨੀਆਂ 'ਚ ਕਿਸੇ ਪੁਲਿਸ ਜਾਂ ਕਾਨੂੰਨ ਬਣਾਉਣ ਦੀ ਲੋੜ ਹੀ ਕੀ ਸੀ ?

ਸਵਾਲ : ਰੱਬ ਤੋਂ ਸੱਚੇ ਦਿਲ ਨਾਲ ਜੋ ਵੀ ਮੰਗਿਆ ਜਾਂਦਾ ਹੈ ਉਹ ਜ਼ਰੂਰ ਮਿਲਦਾ ਹੈ । ਕੀ ਤੁਸੀਂ ਇਹ ਵੀ ਨਹੀਂ ਮੰਨਦੇ ?

ਜਵਾਬ : ਬਿਲਕੁਲ ਨਹੀਂ । ਜੇਕਰ ਇੰਝ ਹੁੰਦਾ ਹੋਵੇ ਤਾਂ ਜੋ ਅੱਜ ਸਾਡੇ ਦੇਸ਼ 'ਚ ਹਜ਼ਾਰਾਂ ਲੱਖਾਂ ਲੋਕ ਜਿੰਨ੍ਹਾਂ ਨੂੰ ਪੇਟ-ਭਰ ਖਾਣਾ ਵੀ ਨਸੀਬ ਨਹੀਂ ਹੁੰਦਾ, ਉਹ ਆਪਣੇ ਰੱਬ ਤੋਂ ਸੱਚੇ ਦਿਲ ਨਾਲ ਆਪਣੀ ਤੇ ਆਪਣੇ ਪਰਿਵਾਰ ਦੀ ਗਰੀਬੀ ਦੂਰ ਕਰਨ ਲਈ ਕੁੱਝ ਮੰਗਦੇ ਹਨ ਤੇ ਫੇਰ ਕੀ ਰੱਬ ਉਨ੍ਹਾਂ ਦੀ ਸੁਣਦਾ ਹੈ ? ਅਨੇਕਾਂ ਲੋਕ ਹਨ ਜੋ ਆਪਣੇ ਬਿਮਾਰ ਰਿਸ਼ਤੇਦਾਰ, ਮਿੱਤਰ ਆਦਿ ਲਈ ਰੱਬ ਤੋਂ ਸੱਚੇ ਦਿਲ ਨਾਲ ਉਨ੍ਹਾਂ ਦੇ ਠੀਕ ਹੋਣ ਦੀ ਦੁਆ ਕਰਦੇ ਹਨ ਤੇ ਫਿਰ ਕੀ ਉਹ ਬਿਨਾਂ ਡਾਕਟਰੀ ਸਹਾਇਤਾ ਤੋਂ ਸਭ ਠੀਕ ਹੋ ਜਾਣ ? ਮੈਂ ਤਹਾਨੂੰ ਕਹਿੰਦਾ ਹਾਂ ਕਿ ਤੁਸੀਂ ਆਪਣੇ ਦੇਸ਼ ਲਈ ਸੱਚੇ ਦਿਲੋਂ ਰੱਬ ਤੋਂ ਮੰਗੋ ਕਿ ਸਾਡੇ ਦੇਸ਼ 'ਚੋਂ ਗਰੀਬੀ, ਭ੍ਰਿਸ਼ਟਾਚਾਰ, ਬੇਈਮਾਨੀ, ਧੋਖੇਬਾਜ਼ੀ, ਝੂਠ, ਚੋਰੀ, ਲਾਲਚ ਆਦਿ ਜਿਹੇ ਬੁਰੇ ਕੰਮ ਇਕ-ਦਮ ਬੰਦ ਹੋ ਜਾਣ ਤੇ ਫੇਰ ਕਿਤੇ ਤੁਹਾਡਾ ਸਰਵਸ਼ਕਤੀਮਾਨ ਰੱਬ ਇਹ ਕਰ ਸਕੇਗਾ ? ਤੁਸੀਂ ਆਪਣੇ ਮਾਂ-ਪਿਉ, ਭੈਣ-ਭਰਾ, ਬੱਚਿਆਂ, ਰਿਸ਼ਤੇਦਾਰਾਂ ਤੇ ਦੋਸਤਾਂ ਲਈ ਰੱਬ ਤੋਂ ਜੋ ਮੰਗੋਗੇ ਸੱਚੇ ਦਿਲੋਂ ਹੀ ਮੰਗੋਗੇ । ਤੁਸੀਂ ਮੰਗੋ ਕਿ ਇਨ੍ਹਾਂ ਦੇ ਸਾਰੇ ਦੁੱਖ ਦੂਰ ਹੋ ਜਾਣ, ਕੋਈ ਬਿਮਾਰੀ ਇਨ੍ਹਾਂ ਦੇ ਨੇੜੇ ਵੀ ਨਾ ਆਵੇ, ਇਨ੍ਹਾਂ ਨੂੰ ਜ਼ਿੰਦਗੀ ਤੋਂ ਪੂਰੀ ਤਰ੍ਹਾਂ ਸੰਤੁਸ਼ਟੀ ਮਿਲ ਜਾਵੇ ਤਾਂ ਯਕੀਨਨ ਇਹ ਨਹੀਂ ਹੋਵੇਗਾ ਕਿਉਂਕਿ ਪੂਰੀ ਦੁਨੀਆਂ 'ਚ ਕੋਈ ਵੀ ਇਨਸਾਨ ਪੂਰੀ ਤਰ੍ਹਾਂ ਸੰਤੁਸ਼ਟ ਨਹੀਂ ਹੈ ।

ਕਈ ਵਾਰ ਆਸਤਿਕ ਲੋਕ ਕਿਸੇ ਇਮਤਿਹਾਨ ਦੀ ਸਫਲਤਾ ਵਗੈਰਾ ਰੱਬ ਕੋਲੋਂ ਸੱਚੇ ਦਿਲ ਨਾਲ ਮੰਗਦੇ ਨੇ ਤੇ ਸੱਚੇ ਦਿਲ ਤੋਂ ਮੰਗਣ ਦਾ ਭਾਵ ਹੈ ਕਿ ਉਨ੍ਹਾਂ ਦੀ ਇਸਨੂੰ ਹਾਸਲ ਕਰਨ ਦੀ ਪੂਰੀ ਇੱਛਾ ਹੈ ਅਤੇ "ਜਿੱਥੇ ਚਾਹ ਉਥੇ ਰਾਹ" ਕਥਨ ਦੇ ਅਨੁਸਾਰ ਉਨ੍ਹਾਂ ਨੂੰ ਸਫਲਤਾ ਮਿਲ ਜਾਂਦੀ ਹੈ । ਉਹ ਸਫਲਤਾ ਹਾਸਲ ਕਰਨ ਲਈ ਮਿਹਨਤ ਕਰਦੇ ਰਹਿਣਗੇ ਪਰ ਜਦ ਸਫਲਤਾ ਹਾਸਲ ਹੋ ਜਾਵੇਗੀ ਤਾਂ ਉਹ ਸਫਲਤਾ ਦਾ ਕਾਰਨ ਆਪਣੀ ਮਿਹਨਤ ਨੂੰ ਨਹੀਂ ਦਸਦੇ ਬਲਕਿ ਰੱਬ ਜਾਂ ਕਿਸਮਤ ਨੂੰ ਕਹਿਣਗੇ ।

ਸਵਾਲ : ਹੁਣ ਸਾਨੂੰ ਇਹ ਦੱਸੋ ਕਿ ਤਰਕਸ਼ੀਲਾਂ ਤੇ ਆਸਤਿਕਾਂ 'ਚ ਕੀ ਫਰਕ ਹੈ ?

ਜਵਾਬ : ਤਰਕਸ਼ੀਲਤਾ ਨੂੰ ਅਪਨਾਉਣ ਦੇ ਫਾਇਦੇ ਹੀ ਫਾਇਦੇ ਨੇ । ਤਰਕਸ਼ੀਲ ਦੀ ਸੋਚ ਅਪਣਾ ਕੇ ਤੁਸੀਂ ਵਿਗਿਆਨਕ ਤੇ ਬਿਲਕੁਲ ਸਹੀ ਨਜ਼ਰੀਆ ਅਪਣਾਉਗੇ । ਤੁਸੀਂ ਬੇਕਾਰ ਦੇ ਅੰਧ-ਵਿਸ਼ਵਾਸ਼ਾਂ ਦੀ ਸੋਚ ਤੋਂ ਬਾਹਰ ਹੋ ਜਾਵੋਗੇ । ਦੁਨੀਆਂ 'ਚ ਕਿਸੇ ਵੀ ਇਨਸਾਨ ਨੂੰ ਜੇਕਰ ਕੋਈ ਨੁਕਸਾਨ ਹੁੰਦਾ ਹੈ ਤਾਂ ਉਹ ਤਿੰਨ ਢੰਗਾਂ ਨਾਲ ਹੀ ਹੋ ਸਕਦਾ ਹੈ - ਸਰੀਰਕ ਤੌਰ 'ਤੇ, ਆਰਥਕ ਤੌਰ 'ਤੇ ਅਤੇ ਮਾਨਸਿਕ ਤੌਰ 'ਤੇ - ਅਤੇ ਅੰਧ-ਵਿਸ਼ਵਾਸ਼ੀ ਇਨਸਾਨ ਨੂੰ ਇਨ੍ਹਾਂ ਤਿੰਨਾਂ ਦਾ ਨੁਕਸਾਨ ਉਠਾਉਣਾ ਪੈਂਦਾ ਹੈ । ਅੰਧ-ਵਿਸ਼ਵਾਸ਼ੀ ਲੋਕ ਰੱਬ ਨੂੰ ਹਾਸਲ ਕਰਨ ਲਈ ਧੁੱਪ/ਠੰਡ 'ਚ ਸਮਾਧੀਆਂ ਲਾਉਂਦੇ ਨੇ, ਵਰਤ ਰਖਦੇ ਨੇ ਤੇ ਆਪਣੇ-ਆਪ ਨੂੰ ਤਰ੍ਹਾਂ-ਤਰ੍ਹਾਂ ਦੇ ਤਸੀਹੇ ਦਿੰਦੇ ਨੇ ਅਤੇ ਹੋਰ ਕਈ ਤਰੀਕੇ ਅਪਣਾਉਂਦੇ ਨੇ । ਉਹ ਥਾਂ-ਥਾਂ ਪਾਖੰਡੀ ਸਾਧਾਂ-ਸੰਤਾਂ, ਜੋਤਸ਼ੀਆਂ, ਧਾਰਮਿਕ ਸਥਾਨਾਂ 'ਚ ਜਾ ਜਾ ਕੇ ਪੈਸੇ ਖਰਚ ਕਰਦੇ ਨੇ ਤੇ ਇਸ ਤੋਂ ਚੰਗਾ ਹੈ ਕਿ ਇਹ ਪੈਸੇ ਕਿਸੇ ਗਰੀਬ ਜਾਂ ਲੋੜਵੰਦ ਨੂੰ ਦੇ ਦਿੱਤੇ ਜਾਣ । ਅੰਧ-ਵਿਸ਼ਵਾਸ਼ੀ ਲੋਕਾਂ ਨੂੰ ਵਾਧੂ ਮਾਨਸਿਕ ਪ੍ਰੇਸ਼ਾਨੀਆਂ ਘੇਰੀ ਰਖਦੀਆਂ ਹਨ ਜਿਵੇਂ ਕਿ ਵਾਰ ਨੂੰ ਕੇਸੀ ਨਹਾਉਣਾ, ਜਾਣ ਲੱਗੇ ਤੋਂ ਛਿੱਕ ਜਾਂ ਪਿੱਛੋਂ ਆਵਾਜ਼ ਮਾਰਨੀ, ਰਾਤ ਨੂੰ ਝਾੜੂ ਫੇਰਨਾ, ਜੁੱਤੀ ਪੁੱਠੀ ਹੋਣਾ, ਬਿੱਲੀ ਦਾ ਰਸਤਾ ਕੱਟਣਾ ਆਦਿ । ਜ਼ਿਆਦਾ ਅੰਧ-ਵਿਸ਼ਵਾਸ਼ੀ ਇਨਸਾਨ ਮਾਨਸਿਕ ਰੋਗੀ ਹੁੰਦਾ ਹੈ ।

ਤਰਕਸ਼ੀਲ ਇਨਸਾਨ ਆਪਣੇ ਪੈਰਾਂ 'ਤੇ ਆਪ ਖੜਾ ਹੋਣਾ ਸਿਖਦਾ ਹੈ । ਜੇਕਰ ਉਹ ਕੋਈ ਗਲਤੀ ਜਾਂ ਗੁਨਾਹ ਕਰੇ ਤਾਂ ਇਸਨੂੰ ਰੱਬ ਆਦਿ ਦੇ ਸਿਰ ਨਹੀਂ ਸੁੱਟਦਾ ਬਲਕਿ ਆਪਣਾ ਗੁਨਾਹ ਆਪ ਕਬੂਲ ਕਰਦਾ ਹੈ । ਬਹੁਤ ਸਾਰੇ ਆਸਤਿਕਾਂ ਨੂੰ ਆਤਮ-ਵਿਸ਼ਵਾਸ਼ ਘੱਟ, ਰੱਬ ਤੇ ਵਿਸ਼ਵਾਸ਼ ਜ਼ਿਆਦਾ ਹੁੰਦਾ ਹੈ ਪਰ ਤਰਕਸ਼ੀਲਾਂ ਨੂੰ ਸਿਰਫ ਆਤਮ-ਵਿਸ਼ਵਾਸ਼ ਹੁੰਦਾ ਹੈ ਜੋ ਕਿ ਹਰ ਤਰ੍ਹਾਂ ਦੀ ਪ੍ਰੀਖਿਆ ਦੀ ਸਫਲਤਾ ਦਾ ਜ਼ਰੂਰੀ ਅੰਗ ਹੈ । ਤਰਕਸ਼ੀਲਾਂ ਦੀ ਸੋਚ ਆਸਤਿਕਾਂ ਨਾਲੋਂ ਚੰਗੀ ਹੁੰਦੀ ਹੈ ਕਿਉਂਕਿ ਉਹ ਹਰ ਘਟਨਾ ਨੂੰ ਵਿਗਿਆਨਕ ਨਜ਼ਰੀਏ ਨਾਲ ਵੇਖਦੇ ਹਨ । ਆਸਤਿਕਾਂ ਨੂੰ ਜਿਸ ਗੱਲ ਜਾਂ ਪ੍ਰੇਸ਼ਾਨੀ ਦਾ ਹੱਲ ਪਤਾ ਨਹੀਂ ਲਗਦਾ ਉਹ ਉਸਨੂੰ ਰੱਬ ਦੇ ਸਿਰ ਸੁੱਟ ਦੇਣਗੇ । ਪਰ ਤਰਕ ਦੀ ਸੋਚ ਵਾਲਾ ਵਿਅਕਤੀ ਉਸਦਾ ਹੱਲ ਆਪ ਲੱਭਦਾ ਹੈ । ਉਹ ਅੰਨੇਵਾਹ ਕਿਸੇ ਗੱਲ 'ਤੇ ਵਿਸ਼ਵਾਸ਼ ਨਹੀਂ ਕਰਦਾ । ਤਰਕਸ਼ੀਲ ਇਨਸਾਨ ਵਧੇਰੇ ਨਿਡਰ ਹੁੰਦਾ ਹੈ ਪਰ ਆਸਤਿਕ ਇਨਸਾਨ ਡਰਪੋਕਤੇ ਅਗਿਆਨੀ ਹੁੰਦਾ ਹੈ । ਆਸਤਿਕਤਾ ਇਨਸਾਨ ਨੂੰ ਕਰਮਹੀਣਤਾ ਵੱਲ ਤੋਰਦੀ ਹੈ । ਆਸਤਿਕਤਾ ਇਨਸਾਨ ਨੂੰ ਧਰਮ ਨਾਲ ਜੋੜਦੀ ਹੈ ਤੇ ਧਰਮ ਦੀ ਕੱਟੜਤਾ ਮਨੁੱਖ ਨੂੰ ਮਨੁੱਖ ਦਾ ਵੈਰੀ ਬਣਾਉਂਦੀ ਹੈ ।

32 - ਸ਼ਹੀਦ ਰਾਜਗੁਰੂ ਨਗਰ
ਬਸਤੀ ਗੋਬਿੰਦਗੜ੍ਹ, ਮੋਗਾ ।

ਕੇਸ-ਰਿਪੋਰਟ:

# ਦਰਾਣੀ ਦੀ ਈਰਖਾ

– ਚੰਨਣ ਵਾਂਦਰ

ਸਾਡੇ ਸਮਾਜ ਵਿੱਚ ਅਨੇਕਾਂ ਅਸਮਾਨਤਾਵਾਂ ਹਨ । ਅਜਿਹੇ ਸਮਾਜ 'ਚ ਵਿਚਰਦਿਆਂ ਮਨੁੱਖ ਨੂੰ ਕਦਮ-ਕਦਮ ਤੇ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ । ਹਰ ਕਿਸੇ ਨੂੰ ਜੀਣ ਦੀ ਤਾਂਘ ਹੈ ਪਰ ਦੂਸਰਿਆਂ ਦੀਆਂ ਭਾਵਨਾਵਾਂ ਦੀ ਕਦਰ ਨਹੀਂ ਹੈ । ਮਨ 'ਚ ਵਧੀ ਈਰਖਾ ਤੇ ਸਾੜਾ ਅਕਸਰ ਹੀ ਜੀਵਨ 'ਚ ਖ਼ਲਲ ਪਾਉਂਦਾ ਹੈ । ਸਾਂਝੇ ਪਰਿਵਾਰਾਂ 'ਚ ਰਹਿੰਦਿਆਂ ਔਰਤਾਂ ਦੀ ਆਪਸੀ ਈਰਖਾ ਜੀਣਾ ਦੁੱਭਰ ਕਰ ਦਿੰਦੀ ਹੈ । ਰਾਜਸਥਾਨ ਦੇ ਇੱਕ ਕਿਸਾਨ ਪਰਿਵਾਰ ਵਿੱਚ ਅਜਿਹੇ ਹੀ ਮਸਲੇ ਸਦਕਾ ਘਰ ਦਾ ਬਹੁਤ ਨੁਕਸਾਨ ਹੋਇਆ ।

ਦੋ ਭਰਾਵਾਂ ਦਾ ਸਾਂਝਾ ਪਰਿਵਾਰ ਸੀ । ਵੱਡੇ ਦੇ ਦੋ ਲੜਕੇ ਤੇ ਇੱਕ ਲੜਕੀ ਸੀ ਤੇ ਛੋਟੇ ਦੇ ਤਿੰਨ ਲੜਕੇ ਹੀ ਸਨ । ਗੁਜ਼ਾਰੇ ਜੋਗੀ ਜ਼ਮੀਨ ਸੀ । ਹਸਦੇ-ਵਸਦੇ ਪਰਿਵਾਰ 'ਚ ਅਚਾਨਕ ਬਿਪਤਾ ਆਣ ਪਈ । ਅਚਾਨਕ ਅੱਗ ਲੱਗਣ ਤੇ ਖ਼ੂਨ ਦੇ ਛਿੱਟੇ ਪੈਣ ਦੀਆਂ ਰਹੱਸਮਈ ਘਟਨਾਵਾਂ ਵਾਪਰਨ ਲੱਗ ਪਈਆਂ । ਇੱਕ ਦਿਨ ਅਚਾਨਕ ਘਰ ਦੇ ਬਾਹਰ ਪਈਆਂ ਲੱਕੜਾਂ ਨੂੰ ਅੱਗ ਲੱਗ ਗਈ । ਘਰ ਵਾਪਿਲਆਂ ਨੇ ਅਚਾਨਕ ਲੱਗੀ ਸਮਝ ਕੇ ਬਹੁਤੀ ਪਰਵਾਹ ਨਾ ਕੀਤੀ । ਪਰ ਜਦ ਅੰਗ ਲਗਾਤਾਰ ਲੱਗਣ ਲੱਗ ਪਈ ਤਾਂ ਸਾਰਿਆਂਨੂੰ ਫ਼ਿਕਰ ਪੈ ਗਿਆ । ਆਂਢ-ਗੁਆਂਢ ਤੋਂ ਚਲਦੀ ਇਹਦਤ ਗੱਲ ਰਿਸ਼ਤੇਦਾਰੀਆਂ ਤੱਕ ਪਹੁੰਚ ਗਈ । ਸਾਰਿਆਂ ਨੇ ਇਸਨੂੰ ਰੋਕਣ ਲਈ ਕੁਝ ਓਹੜ-ਪੋਹੜ ਕਰਨ ਦਾ ਸੁਝਾਅ ਦਿੱਤਾ । ਵੱਡਾ ਭਰਾ ਤੇ ਘਰ ਦਾ ਮੁਖੀ ਆਪਣੇ ਸੰਤਾਂ ਕੋਲ ਜਾ ਪਹੁੰਚਿਆ ਤੇ ਆਪਣਾ ਦੁੱਖ ਦੱਸਿਆ । ਸੰਤਾਂ ਨੇ ਆਖਿਆ ਕਿ ਘਰ ਉਪਰ ਕਿਸੇ ਭੈੜੀ ਰੂਹ ਨੇ ਹਮਲਾ ਕਰ ਦਿੱਤਾ ਹੈ ਜਿਸਦਾ ਪ੍ਰਬੰਧ ਕਰਨਾ ਪਊ । ਰੂਹ ਤੋਂ ਛੁਟਕਾਰੇ ਲਈ ਸੰਤਾਂ ਨੇ ਆਪਣੇ ਜਾਪ ਦਾ ਸੇਵਾ-ਪਾਣੀ ਲੈ ਲਿਆ ਪਰ ਅੱਗ ਲੱਗਣ ਦੀਆਂ ਘਟਨਾਵਾਂ ਰੁਕ-ਰੁਕ ਕੇ ਹੁੰਦੀਆਂ ਰਹੀਆਂ । ਸੰਤਾਂ ਤੋਂ ਚੱਲ ਕੇ ਪਰਿਵਾਰ ਸਾਧ-ਸਿਆਣਿਆਂ ਦੇ ਵੱਸ ਪੈ ਗਿਆ । ਜਿੰਨੇ ਮੂੰਹ ਉਨ੍ਹੀਆਂ ਹੀ ਗੱਲਾਂ । ਓਪਰੀ ਰੂਹ ਨੂੰ ਘਰੋਂ ਕੱਢਣ ਦੇ ਬਹਾਨੇ ਪਰਿਵਾਰ ਨੇ ਹਜ਼ਾਰਾਂ ਰੁਪਿਆ ਬਰਬਾਦ ਕਰ ਲਿਆ । ਹਾਰ ਕੇ ਉਹਨਾਂ ਆਪਣਾ ਰੁਖ ਪੰਜਾਬ ਵੱਲ ਕੀਤਾ । ਪੰਜਾਬ ਦੇ ਚੇਲਿਆਂ-ਚਪਟਿਆਂ ਨੇ ਵੀ ਉਹ ਰਾਗ ਅਲਾਪਿਆ । ਘਟਨਾਵਾਂ ਦਾ ਰੂਪ ਭਿਆਨਕ ਹੋ ਗਿਆ । ਜਦ ਪਰਿਵਾਰ ਪੰਜਾਬ ਦੇ ਇੱਕ ਨਾਮਵਰ ਡੇਰੇ ਦੇ ਸੰਤਾਂ ਦੇ ਚਰਨੀਂ ਲੱਗ ਤਾਂ ਉਸ ਨੇ ਘਰ ਨੂੰ ਪਵਿੱਤਰ ਕਰਨ ਲਈ ਧਾਰਮਿਕ ਸਮਾਗਮ ਕਰਨ ਦਾ ਹੁਕਮ ਸੁਣਾਇਆ । ਇੱਕ ਦਿਨ ਘਰ 'ਚ ਪਾਠ ਕਰ ਰਹੇ ਭਾਈ ਦੇ ਚਿੱਟੇ ਕੱਪੜਿਆਂ ਉਪਰ ਵੀ ਖ਼ੂਨ ਦੇ ਛਿੱਟੇ ਆ ਪਏ । ਸਾਰੇ ਘਬਰਾ ਗਏ । ਅਗਲੇ ਹੀ ਦਿਨ ਉਹਨਾਂ ਦੀਆਂ ਲੱਕੜਾਂ ਉਪਰ ਸੁੱਕਣੇ ਪਾਈਆਂ ਪੱਗਾਂ ਨੂੰ ਵੀ ਅੱਗ ਲੱਗ ਗਈ । ਜਿਵੇਂ-ਕਿਵੇਂ ਧਾਰਮਿਕ ਕਾਰਜ ਪੂਰਾ ਹੋਇਆ, ਪਰ ਘਰ ਦੇ ਮੁਖੀ ਦੀ ਨੀਂਦ ਉਡ ਗਈ । ਪਰਿਵਾਰ ਨੇ ਸਾਰਾ ਕੁਝ ਕਰਕੇ ਵੇਖ ਲਿਆ ਸੀ ਪਰ ਫਾਇਦਾ ਹੋਣ ਦੀ ਬਜਾਏ ਨੁਕਸਾਨ ਹੁੰਦਾ ਰਿਹਾ । ਇੱਕ ਦਿਨ ਉਹ ਸੋਚਣ ਲੱਗਾ ਕਿ ਕਿਤੇ ਘਰੇਲੂ ਗੜਬੜ ਕਰਕੇ ਅਜਿਹਾ ਨਾ ਵਾਪਰਦਾ ਹੋਵੇ । ਉਸਨੇ ਆਪਣਾ ਛੋਟੇ ਭਰਾ ਨਾਲ ਗੱਲ ਕੀਤੀ । ਪਰ ਉਹ ਤਾਂ ਖੁਦ ਇਸ ਗੱਲੋਂ ਫਿਕਰਮੰਦ ਸੀ । ਜ਼ਮੀਨ ਗੁਜਾਰੇ ਜੋਗੀ ਸੀ । ਰਲ-ਮਿਲ ਕੇ ਘਰ ਦਾ ਖਰਚਾ ਚੱਲੀ ਜਾਂਦਾ ਸੀ । 'ਕੱਲੇ 'ਕੱਲੇ ਦਾ ਕੁਸ਼ ਨਹੀਂ ਸੀ ਬਣਨਾ । ਛੋਟਾ ਭਰਾ ਇਹ ਗੱਲ ਭਲੀ-ਭਾਂਤ ਜਾਣਦਾ ਸੀ । ਇੱਕ ਸਾਲ ਰੁਲ-ਖੁਲ ਕੇ ਡੇਰਿਆਂ ਤੇ ਪੈਸਾ ਬਰਬਾਦ ਕਰਨ ਤੋਂ ਬਾਅਦ ਆਖਰ ਪਰਿਵਾਰ ਦਾ ਮੇਲ ਕ੍ਰਿਸ਼ਨ ਬਰਗਾੜੀ ਨਾਲ ਹੋਇਆ । ਉਹਨਾਂ ਬਰਗਾੜੀ ਆਕੇ ਆਪਣੀ ਗਾਥਾ ਬਿਆਨ ਕੀਤੀ । ਕ੍ਰਿਸ਼ਨ ਨੇ ਉਹਨਾਂ ਨੂੰ ਮਸਲਾ ਹੱਲ ਕਰਨ ਦਾ ਭਰੋਸਾ ਦਿਵਾਇਆ ਤੇ ਉਥੇ ਜਾਣ ਦਾ ਦਿਨ ਤੈਅ ਕਰ ਲਿਆ ।

ਮਿਥੇ ਦਿਨ ਤੇ ਮੈਂ, ਕ੍ਰਿਸ਼ਨ ਬਰਗਾੜੀ ਤੇ ਦੋ ਹੋਰ ਤਰਕਸ਼ੀਲ ਮਿੱਤਰ ਸਬੰਧਤ ਪਰਿਵਾਰ ਦੇ ਪਿੰਡ ਪਹੁੰਚ ਗਏ । ਸਾਰੇ ਮੈਂਬਰ ਘਟਨਾਵਾਂ ਤੋਂ ਸਹਿਮੇ ਹੋਏ ਸਨ । ਚਾਹ-ਪਾਣੀ ਪੀ ਕੇ ਅਸੀਂ ਪੜਤਾਲ ਆਰੰਭ ਕੀਤੀ । ਸਾਰੇ ਮੈਂਬਰ ਘਟਨਾਵਾਂ ਦੇ ਹੱਲ ਲਈ ਹਰ ਤਰ੍ਹਾਂ ਦਾ ਸਹਿਯੋਗ ਕਰਨ ਲਈ ਤਿਆਰ ਸਨ । ਮੁਢਲੀ ਗੱਲਬਾਤ ਦੌਰਾਨ ਸਾਨੂੰ ਘਟਨਾਵਾਂ ਦੀ ਕੜੀ ਲੱਭ ਗਈ । ਵੱਡੇ ਭਰਾ ਦਾ ਇੱਕ ਲੜਕਾ ਪਰਿਵਾਰ ਦੀ ਇੱਕ ਸਰਦੇ-ਪੁਜਦੇ ਘਰ ਗੰਗਾਨਗਰ ਵਿਆਹੀ ਲੜਕੀ ਆਪਣੇ ਔਲਾਦ ਨਾ ਹੋਣ ਕਰਕੇ ਗੋਦ ਲੈ ਲਿਆ ਸੀ । ਇਸ ਗੱਲ ਤੇ ਘਰ ਵਿੱਚ ਕਾਫੀ ਚਿਰ ਤਕਰਾਰ ਵੀ ਹੁੰਦੀ ਰਹੀ ਸੀ ਕਿਉਂਕਿ ਛੋਟਾ ਆਪਣੇ ਤਿੰਨ ਲੜਕਿਆਂ 'ਚੋਂ ਇੱਕ ਨੂੰ ਆਪਣੀ ਭੈਣ ਨੂੰ ਦੇਣ ਦਾ ਇੱਛਕ ਸੀ । ਜਦ ਅਸੀਂ ਦੋਸ਼ੀ ਲੱਭਣ ਲਈ ਵਿਚਾਰ ਕੀਤੀ ਤਾਂ ਕ੍ਰਿਸ਼ਨ ਬਰਗਾੜੀ ਦਾ ਮੰਨਣਾ ਸੀ ਘਟਣਾਵਾਂ ਈਰਖਾ ਵੱਸ ਛੋਟੇ ਦੀ ਪਤਨੀ ਕਰਦੀ ਹੈ । ਉਸ ਔਰਤ ਨਾਲ ਜਦ ਅਸੀਂ ਗੱਲਬਾਤ ਕੀਤੀ ਤਾਂ ਕੁੱਝ ਸਮਾਂ ਟਾਲ-ਮਟੋਲ ਕਰਨ ਤੋਂ ਬਾਅਦ ਉਸਨੇ ਆਪਣਾ ਦੋਸ਼ ਸਵੀਕਾਰ ਕਰ ਲਿਆ ।

"ਤੈਨੂੰ ਅਜਿਹਾ ਕਰਨ ਦੀ ਲੋੜ ਕਿਉਂ ਪਈ ?"ਅਸੀਂ ਉਸਨੂੰ ਪੁੱਛਿਆ ।

"ਵੀਰ ਜੀ, ਸਾਡੇ ਤਿੰਨੋਂ ਲੜਕੇ ਹਨ । ਜਦ ਮੇਰੀ ਨਨਾਣ ਨੇ ਇੱਕ ਬੱਚਾ ਮੰਗਿਆ ਤਾਂ ਅਸੀਂ ਸੋਚਿਆ ਕਿ ਛੋਟਾ ਲੜਕਾ ਉਸਨੂੰ ਦੇ ਦਿੰਦੇ ਹਾਂ । ਉਸਦੀ ਜੂਨ ਸੌਖੀ ਰਹੇਗੀ ਪਰ ਮੇਰੀ ਜਠਾਣੀ ਨੇ ਸਾਰੀ ਇੱਕ ਨਾ ਚੱਲਣ ਦਿੱਤੀ । ਉਸਨੇ ਆਪਣਾ ਵੱਡਾ ਮੁੰਡਾ ਨਨਾਣ ਨੂੰ ਸੌਂਪ ਦਿੱਤਾ । ਮੈਂ ਹੋਰ ਤਾਂ ਕੁੱਝ ਨਾ ਕਰ ਸਕੀ, ਗੁੱਸੇ ਵਿੱਚ ਅੱਗ ਲਗਾਉਣੀ ਸ਼ੁਰੂ ਕਰ ਦਿੱਤੀ ।"

"ਤੂੰ ਅੱਗ ਕਾਹਤੋਂ ਤੇ ਕਦੋਂ ਲਗਾਉਂਦੀ ਸੀ?"

"ਅੱਗ ਤਾਂ ਮੈਂ ਉਨ੍ਹਾਂ ਨੂੰ ਤੰਗ ਕਰਨ ਲਈ ਹੀ ਲਗਾਉਂਦੀ ਸਾਂ । ਜਦ ਮੈਨੂੰ ਮੌਕਾ ਮਿਲਦਾ ਸੀ ਅੱਖ ਬਚਾ ਕੇ ਲਾ ਦਿੰਦੀ ਸਾਂ ।"

"ਤੇ ਖ਼ੂਨ ਦੇ ਛਿੱਟੇ ਪਾਉਣ ਦੀਆਂ ਘਟਨਾਵਾਂ ਕੌਣ ਕਰਦਾ ਸੀ ?"

"ਉਹ ਵੀ ਮੈਂ ਹੀ ਕਰਦੀ ਸਾਂ।"

"ਤੇਰੇ ਮਨ'ਚ ਖ਼ੂਨ ਦੇ ਛਿੱਟਿਆਂ ਦਾ ਖਿਆਲ ਕਿਵੇਂ ਆਇਆ"ਅਸੀਂ ਪੁੱਛਿਆ ।

"ਇਕ ਦਿਨ ਸਾਡੇ ਘਰਦਿਆਂ ਨੇ ਵੱਛੀ ਦੇ ਸਿੰਗ ਦਾਗੇ ਸਨ । ਥਾਂ ਥਾਂ ਤੇ ਖ਼ੂਨ ਡੁੱਲ ਗਿਆ । ਖ਼ੂਨ ਵੇਖ ਕੇ ਸਾਰੇ ਡਰ ਗਏ । ਮੈਂ ਸੋਚਿਆ ਕਿ ਸਾਰਿਆਂ ਨੂੰ ਡਰਾਉਣ ਦਾ ਇਹ ਵਧੀਆ ਢੰਗ ਹੈ।"ਉਸਨੇ ਦੱਸਿਆ ।

"ਤੂੰ ਖ਼ੂਨ ਦੇ ਛਿੱਟੇ ਪਾਉਣ ਵਾਲੀ ਕਾਰਵਾਈ ਕਿਵੇਂ ਕੀਤੀ?"

"ਘਰ ਦੀ ਸੁਖ ਸ਼ਾਂਤੀ ਲਈ ਮਹਾਰਾਜ ਖੁਲ੍ਹਵਾਇਆ ਸੀ । ਇੱਕ ਦਿਨ ਜਦੋਂ ਭਾਈ ਬੈਠਾ ਪਾਠ ਕਰ ਰਿਹਾ ਸੀ ਤਾਂ ਮੈਂ ਆਪਣੀ ਉਂਗਲ ਤੇ ਬਲੇਡ ਮਾਰ ਕੇ ਨਿਕਲੇ ਖ਼ੂਨ ਨੂੰ ਮੱਥਾ ਟੇਕਣ ਗਈ ਉਥੇ ਝਟਕ ਆਈ । ਖ਼ੂਨ ਦੇ ਛਿੱਟੇ ਭਾਈ ਜੀ ਦੇ ਕੱਪੜਿਆਂ ਤੇ ਪੱਗ ਉਪਰ ਪੈ ਗਏ । ਮੈਂ ਜਿੰਨੇ ਵਾਰ ਵੀ ਕੱਪੜਿਆਂ ਤੇ ਖ਼ੂਨ ਦੇ ਛਿੱਟੇ ਪਾਏ, ਇਹੋ ਢੰਗ ਵਰਤਿਆ।"

"ਆਪਣੇ ਘਰ ਦਾ ਨੁਕਸਾਨ ਕਰਕੇ ਤੈਨੂੰ ਕੀ ਮਿਲਿਆ?"

"ਮਿਲਣਾ ਕੀ ਸੀ, ਬੱਸ ਮਨ ਨੂੰ ਸ਼ਾਂਤੀ ਮਿਲੀ । ਜਦ ਜੇਠ-ਜਠਾਣੀ ਨੂੰ ਸਾਡੀ ਪਰਵਾਹ ਨਹੀਂ ਤਾਂ ਅਸੀਂ ਕੀ ਕਰਦੇ । ਅੱਗੇ ਤੋਂ ਜੇਕਰ ਇਹ ਮਿਲ ਕੇ ਚੱਲਣਗੇ ਤਾਂ ਠੀਕ ਹੈ ਨਹੀਂ ਅਸੀਂ ਅੱਡ-ਵਿੱਢ ਹੋ ਜਾਵਾਂਗੇ ।"

ਦੋਸ਼ੀ ਔਰਤ ਨੇ ਆਪਣੀ ਗਲਤੀ ਮੰਨ ਕੇ ਅੱਗੇ ਤੋਂ ਅਜਿਹਾ ਨਾ ਕਰਨ ਦਾ ਵਾਅਦਾ ਕੀਤਾ । ਦੋਹਾਂ ਪਰਿਵਾਰਾਂ ਨੂੰ ਬਿਠਾ ਕੇ ਰਲ-ਮਿਲ ਕੇ ਰਹਿਣ ਤੇ ਆਪਸੀ ਸਹਿਮਤੀ ਨਾਲ ਫੈਸਲੇ ਲੈਣ ਦਾ ਸੁਝਾਅ ਦਿੱਤਾ ਗਿਆ । ਸਾਰਿਆਂ ਨੇ ਖੁਸ਼ੀ ਨਾਲ ਇਸਨੂੰ ਪ੍ਰਵਾਨ ਕਰ ਲਿਆ । ਅਸੀਂ ਪਰਿਵਾਰ ਨੂੰ ਯਕੀਨ ਦਿਵਾਇਆ ਕਿ ਆਉਣ ਵਾਲੇ ਸਮੇਂ 'ਚ ਘਰ ਵਿੱਚ ਕੋਈ ਰਹੱਸਮਈ ਘਟਨਾ ਨਹੀਂ ਵਾਪਰੇਗੀ । ਪਰਿਵਾਰ ਦੀ ਖੁਸ਼ੀ ਦਾ ਕੋਈ ਅੰਤ ਨਹੀਂ ਸੀ । ਸ਼ਾਮ ਤੱਕ ਅਸੀਂ ਵਾਪਸ ਆ ਗਏ । ਉਸ ਪਰਿਵਾਰ 'ਚ ਮੁੜ ਕਦੇ ਕੋਈ ਰਹੱਸਮਈ ਘਟਨਾ ਨਹੀਂ ਵਾਪਰੀ ।

ਪਿਛਲੀ ਸਾਇਹਤਾ 'ਚ ਭੁਲ ਦੀ ਸੋਧ

ਪਿਆਰਾ ਸਿੰਘ ਦੀ ਜਗ੍ਹਾ ਬਲਦੇਵ ਸਿੰਘ, ਲਛਮਣ ਸਿੰਘ ਤੇ ਭਰਪੂਰ ਸਿੰਘ ਪੁੱਤਰ ਕੁਲਵੰਤ ਸਿੰਘ ਵੱਜੋ ਪੜ੍ਹੀ ਜਾਵੇ ।

ਡਾ. ਜੀਵਨ ਜੀਤ ਕੌਰ ਫਰੀਦਕੋਟ ਦੀ ਮਰਹੂਮ ਮਾਤਾ ਗੁਰਬਚਨ ਕੌਰ ਦਾ ਨਾਮ ਪਿਛਲੇ ਅੰਕ ਵਿਚ ਨਹੀਂ ਸੀ ਛਪ ਸਕਿਆ ।

ਸਫਾ 28 ਦੀ ਬਾਕੀ

ਲੜੋ ਏਹ ਲੜੀ ਜਾਂਦੇ ਆ ਅਖੇ ਤੂੰ ਮੇਰੀ ਸੋਨੀਆਂ ਗਾਂਧੀ ਨੂੰ ਐਂ ਕਿਉਂ ਕਿਹਾ ਤੇ ਤੂੰ ਮੇਰੇ ਬਾਦਲ ਨੂੰ ਐਂ ਕਿਉਂ ਕਿਹਾ ।

ਰਣਧੀਰ :- ਬਾਬਾ ਜੀ ਗੱਲ ਤਾਂ ਪਹਿਲਾਂ ਆ ਕੇ ਜਗਦੀਸ਼ ਨੇ ਛੇੜੀ ਆ ਅਖੇ ਲੱਲੀ-ਛੱਲੀ 'ਕਾਲੀ ਤਾਂ ਫੜ ਲੇ ਹੁਣ ਵੱਡੇ ਬਾਦਲ ਦੀ ਵਾਰੀ ਆ ਮੈਨੂੰ ਗੁੱਸਾ ਆਵੇ ਨਾ ? ਕੀ ਹੋ ਗਿਆ ਕਾਂਗਰਸ ਦਾ ਰਾਜ ਆ ਗਿਆ ਤਾਂ ਇਹ ਸਾਰਿਆਂ ਨੂੰ 'ਦੇਸ਼ ਸੇਵਕ' ਆਲਿਆਂ ਆਗੂੰ ਚੋਰ ਰਿਸ਼ਵਤਖੋਰ ਤੇ ਡਾਕੂ ਦੱਸੀ ਜਾਦਾਂ ਮੇਰੇ ਤੋਂ ਫਿਰ ਰਿਹਾ ਨੀ ਗਿਆ ਮੈਂ ਵੀ ਸ਼ੁਰੂ ਹੋ ਗਿਆ ਫਿਰ ।

ਦਲੀਪ :- ਧੀਰਿਆ ਬਾਈ ਮੇਰਿਆ, ਏਹੀ ਤਾਂ ਲੀਡਰ ਲੋਕ ਚਾਹੁੰਦੇ ਆ ਬਈ ਥਲੜੀ ਜਮਾਤ ਲੜਦੀ ਰਹੇ ਤੇ ਸਾਡੇ ਨਾਲ ਲੜਨ ਬਾਰੇ ਸੋਚੇ ਤੱਕ ਵੀ ਨਾ ਉਹ ਜਿਹੜੇ ਘਪਲੇ, ਹੇਰਾਫੇਰੀ ਆਂ, ਬਲੈਕਾਂ, ਚੋਰ ਬਜਾਰੀਆਂ ਤੇ ਬਲਾਤਕਾਰ, ਕਤਲ ਅਤੇ ਗੁੰਡਾ ਗਰਦੀ ਦੀਆਂ ਕਾਰਵਾਈਆਂ ਕਰਦੇ ਆ ਲੋਕ ਉਹਦੇ ਬਾਰੇ ਸੋਚ ਹੀ ਨਾ ਸਕਣ, ਹੁਣ ਤੁਸੀਂ 'ਕਾਲੀ ਤੇ ਕਾਂਗਰਸੀ ਦੁੱਧ ਧੋਤੇ ਆ । ਥੋਨੂੰ ਹੈ ਕੋਈ ਸਬੂਤ ਬਈ ਉਹ ਵਾਕਿਆ ਹੀ ਲੋਕਾਂ ਦੇ ਸੇਵਕ ਤੇ ਦੇਸ਼ ਭਗਤ ਐ ? ਇਹ ਸਿਰਫ ਚੌਧਰ ਦੀ ਕੁਰਸੀ ਦਾ ਸੁਪਨਾ ਲੈਣ ਕਰਕੇ ਹੀ ਸਾਡੇ 'ਚ ਅੰਨ੍ਹੀ ਸ਼ਰਧਾ ਬਣ ਜਾਦੀ ਆ ਪਾਰਟੀ ਲਈ । ਨਾਲੇ ਥੋਨੂੰ ਪਤਾ ਈ ਬਈ ਥੋਡੀਆਂ ਪਾਰਟੀਆਂ ਹਰ ਤਰਾਂ ਦੇ 'ਸ਼ਿਕਾਰੀ' ਲੋਕ ਭਰਤੀ ਕੀਤੇ ਹੋਏ ਆ ਫਿਰ ਤੁਹਾਡੀ ਲੜਾਈ ਕਾਸ ਦੀ ।

ਕਰਤਾਰ ਸਿੰਘ :- ਨਾਲੇ ਜਗਦੀਸ਼ ਸਿੰਘ ਥੋਡੀ ਲੜਾਈ ਦਾ ਤਾਂ ਪਿੰਡ ਵਾਲਿਆਂ ਨੂੰ ਹੀ ਘਾਟਾ ਪੈਣਾ ਜਾਂ ਥੋਨੂੰ ਆਪ ਨੂੰ ਕੋਈ ਘਾਟਾ ਪਊ । ਨਾ ਤਾਂ ਕੈਪਟਨ ਦਾ ਕੁਸ਼ ਜਾਣਾ ਤੇ ਨਾਂ ਹੀ ਬਾਦਲ ਦਾ ਕਿਸੇ ਨੇ ਥੋਕ ਧੁੱਪੇ ਬੰਨ ਦੇਣਾ, ਜੇ ਕਾਂਗਰਸ ਦੇ ਰਾਜ ਮੌਕੇ 'ਕਾਲੀ ਸਰਪੰਚ ਬਣਗਿਆ ਤਾਂ ਪਿੰਡ ਦੀ ਮਾੜੀ ਕਿਸ਼ਮਤ ਤੇ 'ਕਾਲੀਆਂ ਦੇ ਰਾਜ ਕਾਂਗਰਸੀ ਸਰਪੰਚ ਬਣ ਤਾਂ ਵੀ ਪਿੰਡ ਕੁਸ਼ ਨੀ ਸੌਰਨਾ ਖਹਿਬਾਜੀ 'ਚ ਪਿੰਡ ਦਾ ਨਕਸਾਨ ਹੋਜੂ ਇਹ ਕਿਧਰਲੀ ਅਕਲਮੰਦੀ ਆ ? ਸਿਆਣੇ ਬਣੋ ਬੰਦੇ ਦੇ ਪੁੱਤ ਬਣ ਕੇ ਰਹੋ ਐਵੇਂ ਨਾਂ ਜਨਾਨੀਆਂ ਆਗੂੰ ਨਿੱਕੀ-ਨਿੱਕੀ ਗੱਲ ਤੇ ਆਢਾ ਲਾ ਕੇ ਬਹਿ ਜਿਆ ਕਰੋ, ਜਾਓ ਹੁਣ 'ਗਾਂਹ ਤੋਂ ਕਿਸੇ ਦਾ ਕੋਈ ਉਲਾਂਭਾਂ ਨਾ ਆਵੇ ।

ਦੋਵੇ ਜਣੇ :- ਚੰਗਾ ਬਾਬਾ ਜੀ । 'ਗਾਂਹ ਤੋਂ ਨੀ ਲੜਦੇ ਦਲੀਪਿਆ ਜੇ ਤੁਸੀਂ ਨਾਂ ਵਿਚ ਪੈਂਦੇ ਤਾਂ ਪਤਾਂ ਨੀ ਗੱਲ ਕਿਥੇ ਪਹੁੰਚ ਜਾਂਦੀ ਤੁਹਾਡਾ ਬਹੁਤ-ਬਹੁਤ ਧੰਨਵਾਦ ਭਰਾਵੋ ।

ਧੰਨਵਾਦ

ਤਰਕਸ਼ੀਲ ਲਹਿਰ ਦੇ ਸਭਨਾਂ ਹਮਦਰਦਾਂ ਤੇ ਸਨੇਹੀਆਂ ਦਾ ਕਿਸੇ ਵੀ ਕਿਸਮ ਦੀ ਆਰਥਿਕ ਮਦਦ ਭੇਜਣ ਲਈ ਤਹਿ ਦਿਲੋ ਧੰਨਵਾਦ ਕਰਦੇ ਹਾਂ ।

ਸੂਬਾ ਕਮੇਟੀ, ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:)

ਹੱਡ-ਬੀਤੀਆਂ :

1. ਖੂਨ ਦੇ ਛਿੱਟੇ

ਇਹ ਗੱਲ ਕੋਈ ਇੱਕ ਸਾਲ ਪੁਰਾਣੀ ਹੈ। ਮੈਂ ਮੋਗੇ ਨੈਸਲੇ ਵਿੱਚ ਲੱਗਾ ਹੁੰਦਾ ਸੀ ਅਤੇ ਮਾਸੀ-ਮਾਸੜ ਕੋਲ ਮੋਗੇ ਹੀ ਰਹਿੰਦਾ ਸੀ । ਤਿੰਨੇ ਨੂੰ ਹੀ ਪ੍ਰਾਈਵੇਟ ਕੰਮ ਕਰਕੇ ਐਤਵਾਰ ਨੂੰ ਵੀ ਕੰਮ ਤੇ ਜਾਣਾ ਪੈਂਦਾ ਸੀ । ਇੱਕ ਐਤਵਾਰ ਅਸੀਂ ਸਾਰੇ ਡਿਊਟੀਆਂ ਤੇ ਚਲੇ ਗਏ । ਬੱਚੇ ਇਕੱਲੇ ਘਰੇ ਸਨ - ਇੱਕ ਦੀ ਉਮਰ ਨੌਂ ਸਾਲ ਅਤੇ ਇੱਕ ਦੀ ਤੇਰਾਂ ਸਾਲ ਹੈ । ਮਾਸੀ ਜੀ ਚਾਰ ਵਜੇ ਵਾਪਸ ਆ ਜਾਂਦੇ ਸਨ । ਮੈਂ ਪੰਜ-ਛੇ ਵਜੇ ਦੇ ਕਰੀਬ ਵਾਪਸ ਆਉਂਦਾ ਸੀ । ਜਦੋਂ ਮੈਂ ਆ ਕੇ ਦੇਖਿਆ ਤਾਂ ਸਾਡੇ ਘਰੇ ਬਹੁਤ ਔਰਤਾਂ ਦਾ ਇਕੱਠ ਸੀ । ਮਾਸੀ ਜੀ ਉਚੀ-ਉਚੀ ਗਾਲ੍ਹਾਂ ਕੱਢ ਰਹੇ ਸੀ ਅਤੇ ਗੁਆਂਢੀਆਂ ਦੇ ਘਰ ਵੱਲ ਹੱਥ ਕਰ ਰਹੇ ਸੀ । ਮੈਂ ਜਦੋਂ ਅੱਗੇ ਹੋਇਆ ਤਾਂ ਸਾਰੀ ਕਹਾਣੀ ਦਾ ਪਤਾ ਲੱਗਿਆ । ਮਾਸੀ ਜੀ ਨੇ ਮੈਨੂੰ ਦੱਸਿਆ ਅਤੇ ਦਿਖਾਇਆ ਕਿ ਆਪਣੇ ਘਰੇ ਕਿਸੇ ਨੇ ਖੂਨ ਛਿੜਕ ਦਿੱਤਾ ਹੈ । ਆਪਣੇ ਘਰੇ ਭੂਤਾਂ ਦਾ ਵਾਸਾ ਹੋ ਗਿਆ ਹੈ । ਗੁਆਂਢੀਆਂ ਦੇ ਘਰ ਵੱਲ ਹੱਥ ਕਰਕੇ ਮਾਸੀ ਜੀ ਨੇ ਫਿਰ ਗਾਲ੍ਹਾਂ ਕੱਢਣੀਆਂ ਸ਼ੁਰੂ ਕਰ ਦਿੱਤੀਆਂ ।

ਬਾਥਰੂਮ ਵਿੱਚ ਖੂਨ ਦੇ ਕਾਫੀ ਛਿੱਟੇ ਪਏ ਸਨ । ਉਹ ਧਰਤੀ ਤੋਂ ਤਿੰਨ ਕੁ ਗਿੱਠਾਂ ਛੱਡ ਕੇ ਸ਼ੁਰੂ ਸਨ ਅਤੇ ਉਪਰ ਕਾਫੀ ਦੂਰ ਤੱਕ ਸਨ । ਮਾਸੀ ਨੇ ਮੈਨੂੰ ਪਾਸੇ ਲਿਜਾ ਕੇ ਕਾਲਾ ਧਾਗਾ ਫੜਾਇਆ ਅਤੇ ਕਿਹਾ ਕਿ ਆਪਣੀ ਬਾਂਹ ਨਾਲ ਬੰਨ ਲੈ ਬਾਬੇ ਭੂਰੇ ਨੇ ਕਰਕੇ ਦਿੱਤਾ ਹੈ । ਡੇਢ ਸੌ ਰੁਪੈ ਧਾਗਾ ਕਰਾਈ ਲਈ ਹੈ ਅਤੇ ਦੋ ਸੌ ਕੱਲ ਦੇਵਾਂਗੇ ਤਾਂ ਸਾਰੇ ਘਰ ਦਾ ਇਲਾਜ ਕਰਕੇ ਦੇਵੇਗਾ । ਏਨੇ ਨੂੰ ਮਾਸੜ ਜੀ ਵੀ ਆ ਗਏ । ਔਰਤਾਂ ਘਰੋ-ਘਰੀ ਚਲੀਆਂ ਗਈਆਂ ਸਨ । ਮਾਸੜ ਜੀ ਨੂੰ ਸਾਰਾ ਕੁੱਝ ਦੱਸਿਆ ਗਿਆ ਅਤੇ ਮਾਸੀ ਦੁਆਰਾ ਇਕ ਅੱਠ ਗੰਢਾ ਵਾਲਾ ਧਾਗਾ ਬਾਂਹ 'ਤੇ ਬੰਨਣ ਲਈ ਦਿੱਤਾ ਗਿਆ । ਤਰਕਸ਼ੀਲ ਸੋਚ ਵਾਲੇ ਹੋਣ ਕਰਕੇ ਅਸੀਂ ਧਾਗੇ ਸੁੱਟੇ ਅਤੇ ਉਸ ਖੂਨ ਦੇ ਛਿੱਟਿਆਂ ਦੀ ਛਾਣਬੀਣ ਕਰਨ ਲੱਗ ਪਏ । ਆਖਰਕਾਰ ਅਸੀਂ ਉਹਨਾਂ ਖੂਨ ਦੇ ਛਿੱਟਿਆਂ ਦਾ ਕਾਰਨ ਲੱਭ ਹੀ ਲਿਆ ਅਤੇ ਮਾਸੀ ਜੀ ਨੂੰ ਬੜੇ ਪਿਆਰ ਧੀਰਜ ਨਾਲ ਸਮਝਾਇਆ । ਸਭ ਤੋਂ ਪਹਿਲਾਂ ਅੰਦਰ ਵੜਦੇ ਸਮੇਂ ਬਾਥਰੂਮ ਦੇ ਬੂਹੇ ਦੇ ਨਾਲ ਕੁੱਤੇ ਦੀ ਧੁੰਧਲੀ ਜਿਹੀ ਪੈੜ ਦੇਖਣ ਤੋਂ ਬਾਅਦ ਮੇਰਾ ਦਿਮਾਗ ਗਲੀ ਦੇ ਕੁੱਤਿਆਂ ਵੱਲ ਗਿਆ ਜਿੰਨਾਂ ਵਿੱਚ ਇੱਕ ਕੁੱਤੇ ਦੇ ਸਿਰ ਵਿੱਚ ਕਾਫੀ ਦਿਨਾਂ ਤੋਂ ਕੀੜੇ ਪਏ ਹੋਏ ਸਨ । ਮੈਂ ਮਾਸੀ ਜੀ ਨੂੰ ਸਮਝਾਇਆ ਕਿ ਬੱਚੇ ਖੇਡ ਦੇ ਲਾਲਚ ਵਿੱਚ ਲੱਗੇ ਰਹੇ ਉਹਨਾਂ ਨੇ ਦਰਵਾਜ਼ੇ ਬੰਦ ਨਾ ਕੀਤੇ । ਕੁੱਤਾ ਅੰਦਰ ਵੜਿਆ ਅਤੇ ਠੰਡੀ ਜਗ੍ਹਾ ਦੇਖ ਕੇ ਬਾਥਰੂਮ ਵਿੱਚ ਜਾ ਬੈਠਾ । ਪਰ ਜਦੋਂ ਮੱਖੀਆਂ ਨੇ ਉਥੇ ਵੀ ਉਸਨੂੰ ਸਤਾਇਆ ਤਾਂ ਉਹ ਕੰਨ ਫੜਕ ਕੇ ਚਲਾ ਗਿਆ ਅਤੇ ਉਸ ਦੇ ਸਿਰ ਵਿੱਚੋਂ ਖੂਨ ਦੇ ਛਿੱਟੇ ਕੰਧ ਉਪਰ ਪੈ ਗਏ । ਅਸੀਂ ਤਸੱਲੀ ਲਈ ਕੁੱਤਾ ਵੀ ਵਿਖਾਇਆ ਅਤੇ ਨਾਲ ਹੀ ਕਿਹਾ ਕਿ 'ਜੇ ਕਹੋ ਤਾਂ ਆਪਾਂ ਲਬਾਰਟਰੀ ਵਿੱਚ ਚੈਕ ਕਰਵਾ ਲੈਂਦੇ ਹਾਂ' । ਏਨੀ ਤਸੱਲੀ ਤੋਂ ਬਾਅਦ ਮਾਸੀ ਜੀ ਮੰਨ ਗਏ ਅਤੇ ਮੁਸਕਰਾ ਪਏ । ਅਸੀਂ ਉਦੋਂ ਹੀ ਭੂਰੇ ਬਾਬੇ ਦੇ ਗਏ । ਆਪਣੇ ਪੈਸੇ ਵਾਪਸ ਕਰਾਏ ਅਤੇ ਉਥੇ ਬੈਠੇ ਬੰਦੇ-ਬੁੜੀਆਂ ਨੂੰ ਸਾਰੀ ਗੱਲ ਵੀ ਦੱਸੀ । ਉਹਨਾਂ ਪੈਸਿਆਂ ਵਿੱਚੋਂ ਅਸੀਂ ਮਠਿਆਈ ਲਿਆਂਦੀ । ਤਰਕਸ਼ੀਲ ਸੁਸਾਇਟੀ ਦਾ ਦਿਲੋਂ ਧੰਨਵਾਦ ਕੀਤਾ ਜਿੰਨਾਂ ਦੀਆਂ ਕਿਤਾਬਾਂ ਪੜਕੇ ਸਾਡੀ ਸੋਚ ਏਨੀ ਨਿੱਗਰ ਹੋਈ ।

- ਸ਼ਿਵ ਘੋਲੀਆ

2. ਮੂਰਖ ਕੌਣ ?

ਇਹ ਗੱਲ ਕੋਈ ਅੱਜ ਤੋਂ 37-38 ਸਾਲ ਪਹਿਲਾਂ ਦੀ ਹੈ । ਉਸ ਵਕਤ ਮੈਂ ਜੈਤੋ ਮੰਡੀ ਵਿਖੇ ਇਕ ਲੋਹੇ ਵਾਲੀ ਫੈਕਟਰੀ ਵਿੱਚ ਕੰਮ ਕਰਦਾ ਹੁੰਦਾ ਸੀ । ਫੈਕਟਰੀ ਵਿੱਚ ਇੰਜਨ ਕਮਰੇ ਦੇ ਨਾਲ ਹੀ ਪਾਣੀ ਵਾਲੀ ਡਿੱਗੀ ਦੇ ਕੋਲ ਚੜਦੇ ਵੱਲ ਇਕ ਬਾਬੇ ਦੀ ਮਟੀ ਬਣੀ ਹੋਈ ਸੀ ਜਿਸ ਨੂੰ ਆਮ ਸ਼ਹੀਦ ਬਾਬੇ ਦੀ ਮਟੀ ਜਾਂ ਬਾਬੇ ਦੀ ਮਟੀ ਕਿਹਾ ਜਾਂਦਾ ਸੀ । ਉਸ ਟਾਈਮ ਮੇਰੀ ਉਮਰ ਕੋਈ 16-17 ਸਾਲ ਦੇ ਆਸ-ਪਾਸ ਹੋਵੇਗੀ । ਮੈਂ ਉਸ ਟਾਈਮ ਪੂਜਾ-ਪਾਠ, ਧੂਫ-ਬੱਤੀ ਵਿੱਚ ਪੂਰਾ ਯਕੀਨ ਰਖਦਾ ਹੁੰਦਾ ਸੀ । ਇਸ ਕਰਕੇ ਮੈਂ ਰੋਜ਼ਾਨਾ ਫੈਕਟਰੀ ਜਾਣ ਸਾਰ ਸਭ ਤੋਂ ਪਹਿਲਾਂ ਬਾਬੇ ਦੀ ਮਟੀ ਉਪਰ ਮੱਥਾ ਟੇਕਦਾ ਤੇ ਉਸ ਤੋਂ ਬਾਅਦ ਹੀ ਕੋਈ ਕੰਮ-ਕਾਰ ਕਰਦਾ । ਮੈਂ ਤਕਰੀਬਨ ਸਵੇਰੇ ਪੰਜ ਵਜੇ ਫੈਕਟਰੀ ਪਹੁੰਚ ਜਾਂਦਾ ਤੇ ਕੋਈ ਡੇਢ ਘੰਟੇ ਬਾਦ ਮਟੀ ਉਪਰ ਝਾੜੂ ਲਾਉਣਾ ਤੇ ਮਟੀ ਦੀ ਪਾਣੀ ਨਾਲ ਪੂਰੀ ਸ਼ਰਧਾ ਨਾਲ ਧੁਲਾਈ ਕਰਨੀ ਤੇ ਧੂਫ ਲਾਉਣੀ । ਇਹ ਮੇਰਾ ਨਿੱਤ-ਨੇਮ ਸੀ । ਸਰਦੀ-ਗਰਮੀ, ਮੀਂਹ-ਹਨ੍ਹੇਰੀ, ਕਿਹੋ-ਜਿਹਾ ਵ! ਮੌਸਮ ਕਿਉਂ ਨਾ ਹੁੰਦਾ ਮੈਂ ਆਪਣੇ ਇਸ ਕੰਮ ਵਿੱਚ ਕਦੇ ਵੀ ਨਾਗਾ ਨਾ ਪਾਉਂਦਾ । ਫੈਕਟਰੀ ਵਿੱਚ 5-6 ਕੁੱਤੇ ਵੀ ਹੁੰਦੇ ਸਨ । ਉਹਨਾਂ ਵਿੱਚ ਇੱਕ ਕੁੱਤਾ ਚਿੱਟੇ ਰੰਗ ਦਾ ਸੀ ਜਿਸ ਦੇ ਮੱਥੇ ਉਪਰ ਇੱਕ ਸੁਨਹਿਰੀ ਵੱਡਾ ਸਾਰਾ ਦਾਗ ਹੁੰਦਾ ਸੀ ਤੇ ਉਸੇ ਰੰਗ ਦੀਆਂ ਦੋਨੋਂ ਮਗਰਲੀਆਂ ਲੱਤਾਂ ਉਪਰ ਧਾਰੀਆਂ ਹੁੰਦੀਆਂ ਸਨ । ਅਸੀਂ ਸਾਰੇ ਉਸ ਨੂੰ ਡੱਬੂ ਆਖਕੇ ਬੁਲਾਉਂਦੇ ਸਾਂ । ਮੈਂ ਜਦ ਮਟੀ ਉਪਰ ਪੂਜਾ-ਪਾਠ ਕਰਕੇ ਵੇਹਲਾ ਹੋ ਜਾਂਦਾ ਤਾਂ ਉਸ ਤੋਂ ਕੋਈ ਅੱਧਾ-ਪੌਣਾ ਘੰਟਾ ਬਾਅਦ ਮਟੀ ਉਪਰ ਡੱਬੂ ਨੇ ਫੇਰਾ ਪਾਉਣਾ ਤੇ ਆਲਾ-ਦੁਆਲਾ ਸੁੰਘ ਕੇ ਆਖਰ ਮਟੀ ਉਪਰ ਪਿਸ਼ਾਬ ਕਰਕੇ ਚਲੇ ਜਾਣਾ । ਜਿਸ ਤਰ੍ਹਾਂ ਮਟੀ ਪੂਜਾ ਮੇਰਾ ਰੋਜ਼ਾਨਾ ਦਾ ਕੰਮ ਸੀ ਉਸੇ ਤਰ੍ਹਾਂ ਡੱਬੂ ਦਾ ਵੀ ਮਟੀ ਉਪਰ ਜਲ-ਮੂਤਰ ਚੜਾਉਣਾ ਨਿੱਤ ਨੇਮ ਵਾਂਗ ਹੀ ਆਉਣਾ ਹੁੰਦਾ ਸੀ । ਅੰਧ-ਵਿਸ਼ਵਾਸ਼ੀ ਹੋਣ ਕਰਕੇ ਮੇਰੇ ਮਨ



ਵਿੱਚ ਇਹ ਗੱਲ ਜਚ ਗਈ ਕਿ ਜਾਂ ਤਾਂ ਡੱਬੂ ਬਾਬੇ ਦਾ ਹੀ ਦੂਸਰਾ ਰੂਪ ਹੈ ਜਾਂ ਕੋਈ ਬਾਬੇ ਦਾ ਮੇਰੇ ਵਾਂਗ ਹੀ ਪੱਕਾ ਸ਼ਰਧਾਲੂ ਹੈ । ਜੇਕਰ ਕਿਸੇ ਕਾਰਨ ਡੱਬੂ ਨੇ ਕਿਸੇ ਦਿਨ ਮਟੀ ਵੱਲ ਨਾ ਆਉਣਾ ਤਾਂ ਮੇਰੇ ਮਨ ਨੂੰ ਚਿੰਤਾ ਲੱਗੀ ਰਹਿੰਦੀ ਕੀ ਅੱਜ ਕੋਈ ਅਣਹੋਣੀ ਨਾ ਵਾਪਰ ਜਾਵੇ । ਸਾਰਾ ਦਿਨ ਪ੍ਰੇਸ਼ਾਨੀ ਵਿੱਚ ਹੀ ਬੀਤਦਾ । ਕਦੇ ਦਿਮਾਗ ਵਿੱਚ ਆਉਂਦਾ ਕੀ ਅੱਜ ਮੈਥੋਂ ਪੂਜਾ ਵਿੱਚ ਕੋਈ ਘਾਟ ਨਾ ਰਹਿ ਗਈ ਹੋਵੇ, ਇਸ ਲਈ ਦੁਬਾਰਾ ਬੋਕਰ-ਬਾਲਟੀ ਲੈਕੇ ਮਟੀ ਉਪਰ ਜਾ ਮੋਰਚਾ ਲਾਉਣਾ ।

ਸਾਡੇ ਗੁਆਂਢ ਵਿੱਚ ਇਕ ਭੈ ਰਾਮ ਨਾਂ ਦਾ ਆਦਮੀ ਰਹਿੰਦਾ ਸੀ । ਉਹ ਪਕੌੜਿਆਂ ਦੀ ਰੇਹੜੀ ਲਾਉਂਦਾ ਹੁੰਦਾ । ਇਸ ਕਰਕੇ ਉਸ ਕੋਲ ਅਖਬਾਰ-ਰਸਾਲਿਆਂ ਦੀ ਰੱਦੀ ਆਮ ਹੁੰਦੀ ਸੀ । ਮੈਨੂੰ ਇੱਕ ਦਿਨ ਰੱਦੀ ਵਿੱਚੋਂ ਹਿੰਦੀ ਦੀ ਪੰਦਰਾ ਰੋਜ਼ਾ ਮੈਗਜ਼ੀਨ 'ਸਰਿਤਾ' ਮਿਲੀ । ਮੈਂ ਭੈ ਰਾਮ ਜੀ ਤੋਂ ਪੁੱਛ ਕੇ ਉਹ ਪੜਨ ਵਾਸਤੇ ਲੈ ਲਈ । ਜਦ ਮੈਂ ਉਸ ਨੂੰ ਪੜਿਆ ਤਾਂ ਮੈਨੂੰ ਇੰਝ ਲੱਗਿਆ ਕਿ ਇਹ ਕਿਤਾਬ ਤਾਂ ਅਧਰਮੀਆਂ ਵੱਲੋਂ ਛਾਪੀ ਗਈ ਹੈ । ਸਾਡੇ ਧਰਮ ਦੇ ਖਿਲਾਫ ਪ੍ਰਚਾਰ ਕਰਨ ਲਈ । ਪਰ ਮੈਂ ਉਸ ਵਿੱਚ ਇੱਕ ਵਿਅੰਗ ਲੇਖ 'ਮੂਰਖ ਕੌਣ' ਪੜਿਆ ਤਾਂ ਮੇਰੇ ਸੋਚਣ-ਸਮਝਣ ਦੀ ਦਿਸ਼ਾ ਹੀ ਬਦਲ ਗਈ ਅਤੇ ਮੈਂ ਆਸਤਕ ਤੋਂ ਨਾਸਤਕ ਬਣ ਗਿਆ । 'ਮੂਰਖ ਕੌਣ' ਨਾਮੀ ਲੇਖ ਮੈਨੂੰ ਇਸ ਤਰ੍ਹਾਂ ਲੱਗਿਆ ਕੀ ਜਿਵੇਂ ਲੇਖਕ ਨੇ ਇਹ ਲੇਖ ਵਿਸ਼ੇਸ਼ ਕਰਕੇ ਮੇਰੇ ਉਪਰ ਲਿਖਿਆ ਹੋਵੇ । ਲੇਖ ਵਿੱਚ ਇਕ ਕਹਾਣੀ ਆਦਮੀ ਤੇ ਕੁੱਤੇ ਉਪਰ ਲਿਖੀ ਗਈ ਸੀ । ਕਹਾਣੀ ਵਿੱਚ ਆਦਮੀ ਦੇ ਕੰਮ ਮੂਰਖਾਂ ਵਾਲੇ ਨਜ਼ਰ ਆਉਂਦੇ ਅਤੇ ਕੁੱਤੇ ਦੇ ਕੀਤੇ ਕੰਮ ਚੰਗੇ ਲਗਦੇ ਸਨ । ਲੇਖਕ ਨੇ ਲੇਖ ਵਿੱਚ ਕਈ ਵਾਰ ਸਵਾਲ ਕੀਤਾ ਕੀ ਇਨ੍ਹਾ ਦੋਨਾਂ ਵਿੱਚੋਂ ਮੂਰਖ ਕੌਣ ਹੈ ਅਤੇ ਅਕਲਮੰਦ ਕੌਣ । ਉਪਰੋਕਤ ਲੇਖ ਪੜਕੇ ਮੇਰੇ ਦਿਮਾਗ ਵਿੱਚ ਇਹ ਗਲ ਵਾਰ ਵਾਰ ਆਉਂਦੀ ਕਿ ਮੂਰਖ ਡੱਬੂ ਹੈ ਜਾਂ ਮੈਂ ? ਆਖਰ ਵਿੱਚ ਮੈਂ ਪੱਕਾ ਫੈਸਲਾ ਕਰ ਲਿਆ ਕਿ ਡੱਬੂ ਤਾਂ ਬਹੁਤ ਹੀ ਅਕਲਮੰਦ ਹੈ ਅਤੇ ਮੈਂ ਮੂਰਖ ਹਾਂ । ਉਸ ਤੋਂ ਵੀ ਕਿਤੇ ਵੱਧ 'ਮਹਾਂ-ਮੂਰਖ' । ਇਸ ਘਟਨਾ ਤੋਂ ਬਾਅਦ ਮੈਂ ਉਹ ਰਸਤਾ ਤਿਆਗ ਕੇ ਤਰਕਸ਼ੀਲ ਵਿਚਾਰਾਂ ਦਾ ਧਾਰਨੀ ਬਣ ਗਿਆ ।

ਸੁਖਦਿਆਲ ਡੱਬਵਾਲੀ

## ਇੱਕ ਵਿਲੱਖਣ ਸ਼ਰਧਾਂਜਲੀ ਸਮਾਗਮ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੇ ਸੂਬਾ ਵਿਤ ਸਕੱਤਰ ਰਜਿੰਦਰ ਭਦੌੜ ਦੇ ਪਿਤਾ ਸ.ਤੀਰਥ ਸਿੰਘ ਜੀ 28 ਜੁਲਾਈ,02 ਨੂੰ ਸਦੀਵੀ ਵਿਛੋੜਾ ਦੇ ਗਏ। ਉਹਨਾਂ ਦਾ ਜਨਮ 7 ਮਾਰਚ, 1937 ਨੂੰ ਸ.ਜੋਧ ਸਿੰਘ ਦੇ ਘਰ ਹੋਇਆ । ਉਮਰ ਦੇ ਪਹਿਲੇ 10 ਸਾਲ ਜ਼ਿਲਾ ਲਾਇਲਪੁਰ(ਪਾਕਿਸਤਾਨ) 'ਚ ਬਿਤਾਏ । ਤੀਸਰੀ ਜਮਾਤ ਤੱਕ ਦੀ ਪੜ੍ਹਾਈ ਦੇ ਬਾਵਜੂਦ ਜ਼ਮੀਨੀ ਹਿਸਾਬ-ਕਿਤਾਬ ਦੇ ਚੰਗੇ ਮਾਹਿਰ ਸਨ । ਉਮਰ ਭਰ ਨਿੱਜੀ ਲਾਲਸਾਵਾਂ ਤੋਂ ਦੂਰ ਰਹੇ। ਆਪਣੇ ਸਰੀਰ ਦੀ ਅੰਤਿਮ ਰਸਮ ਬਾਰੇ ਅਕਸਰ ਹੀ ਆਖਿਆ ਕਰਦੇ ਸਨ ਕਿ ਮੌਤ ਉਪਰੰਤ ਕਿਸੇ ਦਰਿਆ ਵਗੈਰਾ 'ਚ ਜਲ-ਪ੍ਰਵਾਹ ਕਰ ਦੇਣਾ ਤਾਂ ਜੋ ਮੱਛੀਆਂ ਦੇ ਕੰਮ ਆ ਸਕੇ। 29 ਜੁਲਾਈ ਨੂੰ ਰਿਸ਼ਤੇਦਾਰਾਂ ਤੇ ਸਨੇਹੀਆਂ ਦੀ ਹਾਜ਼ਰੀ 'ਚ ਉਨ੍ਹਾਂ ਦਾ ਮ੍ਰਿਤਕ ਸਰੀਰ ਸੀ.ਐਮ.ਸੀ.ਲੁਧਿਆਣਾ ਨੂੰ ਦਾਨ ਕਰ ਦਿੱਤਾ । ਪਰਿਵਾਰ ਵੱਲੋਂ ਮੌਤ ਉਪਰੰਤ ਕੀਤੀਆਂ ਜਾਂਦੀਆਂ ਬੇਲੋੜੀਆਂ ਧਾਰਮਿਕ ਤੇ ਸਮਾਜਿਕ ਰਸਮਾਂ ਨੂੰ ਮੁਕੰਮਲ ਰੂਪ 'ਚ ਤਿਆਗਿਆ ਗਿਆ । ਉਹਨਾਂ ਦੀ ਯਾਦ ਵਿੱਚ ਸ਼ਰਧਾਂਜਲੀ ਸਮਾਗਮ 4 ਅਗਸਤ ਨੂੰ ਪਿੰਡ ਭਦੌੜ ਵਿਖੇ ਹੋਇਆ ਜਿਸ ਵਿਚ ਪੰਜਾਬ ਭਰ ਤੋਂ ਤਰਕਸ਼ੀਲ ਵਰਕਰ, ਇਨਕਲਾਬੀ ਜਮਹੂਰੀ ਜਥੇਬੰਦੀਆਂ ਦੇ ਕਾਮੇ, ਸਮਾਜ ਸੇਵੀ ਕਲੱਬਾਂ ਦੇ ਨੁਮਾਇੰਦੇ ਤੇ ਪਿੰਡ ਵਾਸੀ ਵੱਡੀ ਗਿਣਤੀ 'ਚ ਸ਼ਾਮਲ ਹੋਏ । ਮੈਗਜ਼ੀਨ ਦੇ ਮੁੱਖ ਸੰਪਾਦਕ ਐਡਵੋਕੇਟ ਅਵਤਾਰ ਗੋਂਦਾਰਾ ਨੇ ਆਮ ਪ੍ਰਚਲਿਤ ਰਸਮੋ-ਰਿਵਾਜ਼ਾਂ ਤੇ ਸੰਸਕਾਰਾਂ ਤੋਂ ਹਟਕੇ ਨਿਵੇਕਲਾ ਸ਼ਰਧਾਂਜਲੀ ਸਮਾਗਮ ਕੀਤੇ ਜਾਣ ਦੇ ਕਾਰਨਾਂ ਦੀ ਵਿਸਥਾਰ ਵਿਚ ਚਰਚਾ ਕੀਤੀ । ਸੇਵਾ-ਮੁਕਤ ਅਧਿਆਪਕ ਸ੍ਰੀ ਰਵੀ ਨੰਦਨ ਨੇ ਸ.ਤੀਰਥ ਸਿੰਘ ਨਾਲ ਬਿਤਾਏ ਪਲਾਂ ਨੂੰ ਯਾਦ ਕਰਦਿਆਂ ਸਰੀਰ ਦਾਨ ਕਰਨ ਦੇ ਕਾਰਜ ਨੂੰ ਸਮਾਜ ਭਲਾਈ ਦਾ ਉਤਮ ਕਾਰਜ ਆਖਿਆ । ਮਿਉਂਸਪਲ ਕਮੇਟੀ ਭਦੌੜ ਦੇ ਮੀਤ-ਪ੍ਰਧਾਨ ਦਲਜੀਤ ਸਿੰਘ ਨੇ ਸ਼ਰਧਾਂਜਲੀ ਭੇਂਟ ਕਰਦਿਆਂ ਆਖਿਆ ਕਿ ਇਸ ਪਰਿਵਾਰ ਨੇ ਵੱਖ-ਵੱਖ ਸਮਾਜ-ਸੇਵੀ ਸੰਸਥਾਵਾਂ ਵਿਚ ਕੰਮ ਕਰਨ ਲਈ ਇਕ ਜ਼ਿੰਮੇਵਾਰ ਆਗੂ ਦਿੱਤਾ ਹੈ ।

ਸੁਸਾਇਟੀ ਦੇ ਸੂਬਾ ਸਕੱਤਰ ਸ੍ਰੀ ਭੂਰਾ ਸਿੰਘ ਨੇ ਆਪਣੀ ਪ੍ਰਭਾਵਸ਼ਾਲੀ ਤਕਰੀਰ ਰਾਹੀਂ ਵੱਖ-ਵੱਖ ਧਰਮਾਂ ਦੇ ਕਰਮ-ਕਾਂਡਾਂ ਬਾਰੇ ਦਸਦਿਆਂ ਆਖਿਆ ਕਿ ਜਿਹੜੀ ਗੱਲ ਇਕ ਧਰਮ ਵਿੱਚ ਪੁੰਨ ਹੈ, ਉਹ ਦੂਸਰੇ ਧਰਮ 'ਚ ਪਾਪ ਹੈ। ਉਨ੍ਹਾਂ ਕਿਹਾ ਕਿ ਪ੍ਰਚਲਿਤ ਧਰਮਾਂ ਤੋਂ ਉਪਰ ਉਠ ਕੇ ਮਨੁੱਖਤਾ ਦੇ ਭਲੇ ਲਈ ਕੁਝ ਕਰਨਾ ਹੀ ਸ੍ਰ.ਤੀਰਥ ਸਿੰਘ ਨੂੰ ਸੱਚੀ ਸ਼ਰਧਾਂਜਲੀ ਹੈ ।

ਅਤਰਜੀਤ, ਪ੍ਰਧਾਨ ਪਲਸ ਮੰਚ ਪੰਜਾਬ ਨੇ ਸਰਧਾਂਜਲੀ ਭੇਂਟ ਕਰਦਿਆਂ ਮੀਡੀਏ ਵਲੋਂ ਫੈਲਾਏ ਜਾ ਰਹੇ ਮਾੜੇ ਸਭਿਆਚਾਰ ਦੀ ਗੱਲ ਕੀਤੀ ਅਤੇ ਨੌਜਵਾਨਾਂ ਨੂੰ ਆਪਣੇ ਉਦੇਸ਼ਾਂ ਤੋਂ ਪਾਸੇ ਚਲੇ ਜਾਣ ਦਾ ਫਿਕਰ ਜ਼ਾਹਿਰ ਕੀਤਾ ਅਤੇ ਚੰਗੇ ਸਾਹਿਤ ਦੇ ਲੜ ਲੱਗਣ ਦੀ ਗੱਲ ਕੀਤੀ । ਡੀ.ਟੀ.ਐਫ.ਬਲਾਕ ਸ਼ਹਿਣਾ ਦੇ ਪ੍ਰਧਾਨ ਮਾ.ਰਾਮ ਕੁਮਾਰ ਨੇ ਜਿਥੇ ਪਰਿਵਾਰ ਵੱਲੋਂ ਸਾਂਝੇ ਕੰਮਾਂ ਵਿੱਚ ਪਾਏ ਜਾਂਦੇ ਯੋਗਦਾਨ ਦੀ ਗੱਲ ਕੀਤੀ, ਉਥੇ ਪਿਛਲੇ ਸਮੇਂ ਵਿਚ ਪਰਿਵਾਰ ਨਾਲ ਵਾਪਰੀਆਂ ਦੁਰਘਟਨਾਵਾਂ ਦਾ ਵੀ ਜ਼ਿਕਰ ਕੀਤਾ ।

ਜਮਹੂਰੀ ਅਧਿਕਾਰ ਸਭਾ ਪੰਜਾਬ ਦੇ ਪ੍ਰਧਾਨ ਹਰੀ ਸਿੰਘ ਤਰਕ ਨੇ ਕਿਹਾ ਕਿ ਵਾਰ ਵਾਰ ਕਹੀ ਗੱਲ ਜ਼ਿਆਦਾ ਅਸਰ ਨਹੀਂ ਕਰਦੀ ਜਿੰਨਾਂ ਚੰਗਾ ਅਸਰ ਉਹੀ ਗੱਲ ਕਰਕੇ ਦਿਖਾਉਣ ਨਾਲ ਹੁੰਦਾ ਹੈ ਅਤੇ ਸ੍ਰੀ ਤੀਰਥ ਸਿੰਘ ਦੇ ਪਰਿਵਾਰ ਨੇ ਕਰਕੇ ਦਿਖਾਇਆ ਹੈ । ਸੂਬਾ ਪ੍ਰਧਾਨ ਸ੍ਰੀ ਬਲਵਿੰਦਰ ਬਰਨਾਲਾ ਨੇ ਸੁਸਾਇਟੀ ਦੇ ਉਦੇਸ਼ਾਂ ਅਤੇ ਕੰਮਾਂ ਬਾਰੇ ਜਾਣਕਾਰੀ ਵਿਚ ਸਰੀਰ ਦਾਨ ਦੀ ਮਹੱਤਤਾ ਬਾਰੇ ਚਾਨਣਾ ਪਾਇਆ ।

ਅੰਤ ਵਿੱਚ ਰਜਿੰਦਰ ਭਦੌੜ ਨੇ ਸਾਰੇ ਆਏ ਵਿਅਕਤੀਆਂ ਦਾ ਧੰਨਵਾਦ ਕੀਤਾ। ○

# ਵਿਗਿਆਨ ਪ੍ਰਸਾਰ ਕਾਰਜਾਂ ਦਾ ਮੋਢੀ-ਪ੍ਰੋ.ਰੁਚੀ ਰਾਮ ਸਾਹਨੀ

ਡਾ.ਡੀ.ਪੀ.ਸਿੰਘ

ਕੀ ਤੁਹਾਡੇ ਸ਼ਹਿਰ ਜਾਂ ਨਗਰ ਵਿਖੇ ਕੋਈ ਦੁਕਾਨਦਾਰ ਜਾਂ ਫਿਰ ਕੋਈ ਵੀ ਵਿਅਕਤੀ, ਕਿਸੇ ਕੰਮ-ਕਾਜੀ ਦਿਨ ਸਮੇਂ ਦਸ ਜਾਂ ਵੀਹ ਰੁਪੈ ਖਰਚ ਕੇ ਕਿਸੇ ਕਾਲਜ ਅਧਿਆਪਕ ਦਾ ਆਮ ਲੋਕਾਂ ਲਈ ਵਿਗਿਆਨ ਸਬੰਧਿਤ ਭਾਸ਼ਣ ਸੁਣਨਾ ਪਸੰਦ ਕਰੇਗਾ ?

ਬਿਲਕੁਲ ਸੰਭਵ ਹੈ ਕਿ ਤੁਹਾਡਾ ਜਵਾਬ ਤੁਰੰਤ ਤੇ ਸਹਿਜ ਹੀ ਇਹ ਹੋਵ 'ਨਹੀਂ' । ਬਿਲਕੁਲ ਵੀ ਨਹੀਂ । ਤੇ ਜਾਂ ਫਿਰ ਤੁਸੀਂ ਸਵਾਲ ਸੁਣ ਕੇ ਸ਼ਾਇਦ ਇੰਨੇ ਹੈਰਾਨ ਹੋ ਜਾਵੋ ਕਿ ਇਸ ਦਾ ਜਵਾਬ ਦੇਣਾ ਹੀ ਉਚਿਤ ਨਾ ਸਮਝੋ ।

ਪਰ ਮੰਨੋ ਜਾਂ ਨਾ ਮੰਨੋ, ਇਹ ਬਿਲਕੁਲ ਹੀ ਸੱਚ ਹੈ ਕਿ ਉਨੀਂਵੀਂ ਸਦੀ ਦੇ ਨੌਵੇਂ ਦਹਾਕੇ ਦੇ ਆਖਰੀ ਸਾਲਾਂ ਦੌਰਾਨ, ਲਾਹੌਰ ਸ਼ਹਿਰ ਦੇ ਦੁਕਾਨਦਾਰਾਂ ਦੀ ਭੀੜ ਤੇ ਬਹੁਤ ਸਾਰੇ ਦਫਤਰੀ ਬਾਬੂ ਵੀ ਇੱਕ ਜਾਂ ਦੋ ਆਨੇ ਦੀ ਫੀਸ ਅਦਾ ਕਰਕੇ ਪ੍ਰੋ.ਰੁਚੀ ਰਾਮ ਸਾਹਨੀ ਵੱਲੋਂ ਦਿੱਤੇ ਜਾਂਦੇ 'ਆਮ ਲੋਕਾਂ ਲਈ ਵਿਗਿਆਨਕ' ਸਬੰਧਿਤ ਭਾਸ਼ਣ ਸੁਨਣ ਜਾਂਦੇ ਸਨ ।, ਰੁਚੀ ਰਾਮ ਸਾਹਨੀ ਵੱਲੋਂ ਪੰਜਾਬੀ ਭਾਸ਼ਾ ਵਿੱਚ ਦਿੱਤੇ ਗਏ ਇਹ ਭਾਸ਼ਣ ਜਿੱਥੇ ਬਹੁਤ ਹੀ ਪਸੰਦ ਕੀਤੇ ਜਾਂਦੇ ਸਨ ਉਥੇ ਇਹ ਭਾਸ਼ਣ ਸੁਨਣ ਲਈ ਆਮ ਲੋਕਾਂ ਦੀ ਵੱਡੀ ਭੀੜ ਅਕਸਰ ਇਕੱਠੀ ਹੋ ਜਾਂਦੀ ਸੀ । ਪੰਜਾਬ ਦੇ ਦੂਰ-ਦੁਰੇਡੇ ਪਿੰਡਾਂ ਦੇ ਲੋਕਾਂ ਵਿੱਚ ਵੀ ਇਨ੍ਹਾਂ ਭਾਸ਼ਣਾਂ ਨੂੰ ਸੁਨਣ ਦੀ ਡਾਢੀ ਤਾਂਘ ਸੀ ਜਿਸ ਕਾਰਨ ਰੁਚੀ ਰਾਮ ਸਾਹਨੀ ਨੂੰ ਇਨ੍ਹਾਂ ਲੋਕਾਂ ਦੇ ਸੱਦਿਆਂ ਉਤੇ, ਕਠਿਨ ਹਾਲਤਾਂ ਵਿਚ ਵੀ ਸਫਰ ਕਰਕੇ, ਉਨ੍ਹਾਂ ਦੀ ਤਾਂਘ ਨੂੰ ਪੂਰਾ ਕਰਨਾ ਪੈਂਦਾ ਸੀ ।

ਪ੍ਰੋ.ਰੁਚੀ ਰਾਮ ਸਾਹਨੀ, ਭਾਰਤੀ ਵਿਗਿਆਨੀਆਂ ਦੀ ਉਹ ਪਹਿਲੀ ਪੀੜ੍ਹੀ ਵਿੱਚੋਂ ਸਨ, ਜਿੰਨ੍ਹਾਂ ਦੇ ਅਣਥੱਕ ਯਤਨਾਂ ਕਾਰਨ ਭਾਰਤੀ ਭਾਸ਼ਾਵਾਂ ਵਿੱਚ ਵਿਗਿਆਨ ਦਾ ਪ੍ਰਸਾਰ ਸੰਭਵ ਹੋ ਸਕਿਆ । ਰੁਚੀ ਰਾਮ ਇੱਕ ਬਹੁ-ਪੱਖੀ ਸ਼ਖਸ਼ੀਅਤ ਦੇ ਮਾਲਕ ਸਨ । ਉਹ ਇੱਕ ਨਿਪੁੰਨ ਅਧਿਆਪਕ। ਇੱਕ ਮਾਹਿਰ ਵਿਗਿਆਨੀ ਤੇ ਇੱਕ ਮਹਾਨ ਦੇਸ਼ ਭਗਤ ਸਨ । ਉਹ ਅਜਿਹੇ ਪਹਿਲੇ ਭਾਰਤੀ ਵਿਗਿਆਨੀ ਸਨ ਜੋ ਆਪਣੇ ਆਪ ਰੋਜ਼ਾਨਾ ਮੌਸਮ ਸਬੰਧੀ ਭਵਿੱਖਬਾਣੀ ਪੇਸ਼ ਕਰਦੇ ਸਨ । ਉਹ ਅਜਿਹੇ ਪਹਿਲੇ ਭਾਰਤੀ ਵਿਗਿਆਨੀ ਵੀ ਸਨ, ਜਿੰਨੇ ਨੇ 'ਬ੍ਰਹਿਮੰਡੀ ਕਿਰਨਾਂ' ਬਾਰੇ ਖੋਜ ਕਾਰਜ ਕੀਤੇ । ਨੂੰ ਵਿਸ਼ਵ-ਪ੍ਰਸਿੱਧ ਤੇ ਨੋਬਲ ਇਨਾਮ ਜੇਤੂ ਵਿਗਿਆਨੀ, ਅਰਨੈਕਸਟ ਰਦੁਰੇਫੋਰਡ ਨਾਲ ਖੋਜ ਕਾਰਜ ਕਰਨ ਦਾ ਵੀ ਮਾਣ ਪ੍ਰਾਪਤ ਹੋਇਆ । ਭਾਰਤ ਵਿਖੇ ਮੌਜੂਦ ਨਵੀਨ ਵਿਗਿਆਨਕ ਰਵਾਇਤਾਂ ਦੇ ਮੋਢੀਆਂ ਵਿੱਚੋਂ ਪ੍ਰੋ.ਰੁਚੀ ਰਾਮ ਸਾਹਨੀ ਦਾ ਨਾਮ ਪ੍ਰਮੁੱਖ ਹੈ ਸਿੰਧੂ ਨਦੀ ਦੇ ਨੇੜੇ ਵਸੇ ਇੱਕ ਛੋਟੇ, ਜਿਹੇ ਨਗਰ ਡੇਰਾ ਇਸਮਾਈਲ ਖਾਨ ਵਿਖੇ, 5 ਅਪ੍ਰੈਲ 1863 ਨੂੰ ਰੁਚੀ ਰਾਮ ਸਾਹਨੀ ਦਾ ਜਨਮ ਹੋਇਆ । ਮੁਢਲੀ ਪੜ੍ਹਾਈ ਉਸਨੇ ਆਪਣੇ ਨਗਰ ਵਿਖੇ ਹੀ ਕੀਤੀ । ਹਾਈ ਸਕੂਲ ਦੀ ਪੜ੍ਹਾਈ ਲਈ ਉਹ ਲਾਹੌਰ ਆ ਗਏ ਅਤੇ ਬਾਲਕ ਰੁਚੀ ਰਾਮ ਨੇ ਦਸਵੀਂ ਦੇ ਇਮਤਿਹਾਨ ਵਿੱਚ ਪੰਜਾਬ ਭਰ ਵਿੱਚੋਂ ਪਾਸ ਹੋਏ ਵਿਦਿਆਰਥੀਆਂ ਵਿੱਚੋਂ ਪਹਿਲੇ ਦਸ ਸਥਾਨਾਂ ਉਤੇ ਆਉਣ ਵਾਲੇ ਵਿਦਿਆਰਥੀਆਂ ਵਿੱਚ ਆਪਣਾ ਸਥਾਲ ਪ੍ਰਾਪਤ ਕੀਤਾ । ਸੰਨ 1884 ਵਿੱਚ ਉਸ ਨੇ ਸਰਕਾਰੀ ਕਾਲਜ, ਲਾਹੌਰ ਤੋਂ ਬੀ.ਏ. ਦੀ ਡਿਗਰੀ ਹਾਸਲ ਕਰ ਲਈ ਤੇ ਤਦ ਉਸ ਨੇ ਪੰਜਾਬ ਯੂਨੀਵਰਸਿਟੀ ਵਿੱਚੋਂ ਅੱਵਲ ਸਥਾਨ ਪ੍ਰਾਪਤ ਕੀਤਾ ।

ਸੰਨ 1885 ਵਿੱਚ ਰੁਚੀ ਰਾਮ ਸਾਹਨੀ ਨੇ ਕਲਕੱਤਾ ਵਿਖੇ ਭਾਰਤੀ ਮੌਸਮ-ਵਿਗਿਆਨ ਵਿਭਾਗ ਵਿੱਚ ਸੈਕਿੰਡ ਐਸਿਸਟੈਂਟ ਰਿਪੋਰਟਰ ਵਜੋਂ ਕਾਰਜ-ਭਾਰ ਸੰਭਾਲਿਆ । ਉਸ ਨੇ ਕਲਕੱਤਾ ਯੂਨੀਵਰਸਿਟੀ ਤੋਂ ਸਹਾਇਕ ਮੌਸਮ-ਵਿਗਿਆਨੀ ਵਜੋਂ ਸਿਖਲਾਈ ਪ੍ਰਾਪਤ ਕੀਤੀ । ਕਲਕੱਤਾ ਵਿਖੇ ਆਪਣੀ ਰਿਹਾਇਸ਼ ਦੇ ਸਮੇਂ ਉਸ ਦਾ ਸੰਪਰਕ ਪ੍ਰਸਿੱਧ ਭਾਰਤੀ ਵਿਗਿਆਨੀ ਪ੍ਰੋ.ਜਗਦੀਸ਼ ਚੰਦਰ ਬੋਸ ਨਾਲ ਹੋ ਗਿਆ ਜਿਸਦੇ ਫਲਸਰੂਪ ਨੌਜਵਾਨ ਰੁਚੀ ਰਾਮ ਸਾਹਨੀ ਨੂੰ ਅਧਿਆਪਨ ਅਤੇ ਖੋਜ ਕਾਰਜਾਂ ਵਿੱਚ ਦਿਲਚੱਸਪੀ ਹੋ ਗਈ ।

ਸੰਨ 1885 ਤੋਂ 1887 ਤੱਕ ਰੁਚੀ ਰਾਮ ਸਾਹਨੀ ਨੇ ਸਰ ਐਚ.ਐਫ.ਬਲੇਨਫੋਰਡ, ਐਫ.ਆਰ.ਐਸ. ਦੀ ਨਿਗਰਾਨੀ ਹੇਠ ਮੌਸਮ-ਵਿਗਿਆਨ ਵਿਭਾਗ, ਸ਼ਿਮਲਾ ਵਿਖੇ ਸੇਵਾ ਨਿਭਾਈ । ਇੱਥੇ ਇਹ ਵਰਨਣਯੋਗ ਹੈ ਕਿ ਸਰ ਬਲੇਨਫੋਰਡ ਭਾਰਤੀ ਮੌਸਮ-ਵਿਗਿਆਨ ਵਿਭਾਗ ਦੇ ਬਾਨੀਆਂ ਵਿੱਚੋਂ ਇੱਕ ਸਨ । ਸ਼ਿਮਲਾ ਵਿਖੇ ਆਪਣੇ ਕਾਰਜਾਂ ਦੌਰਾਨ ਰੁਚੀ ਰਾਮ ਨੂੰ ਮੌਸਮ ਬਾਰੇ 'ਦੈਨਿਕ' ਅਤੇ 'ਮਾਸਿਕ' ਰਿਪੋਰਟਾਂ ਤਿਆਰ ਕਰਨੀਆਂ ਹੁੰਦੀਆਂ ਸਨ । ਇਨ੍ਹਾਂ ਦਿਨਾਂ ਵਿਚ ਹੀ ਰੁਚੀ ਰਾਮ ਨੇ ਬੰਗਾਲ ਦੀ ਖਾੜੀ ਵਿੱਚ ਆਉਣ ਵਾਲੇ ਸੰਭਾਵੀ ਤੂਫਾਨ ਦੀ ਅਗਾਊਂ ਭਵਿੱਖਬਾਣੀ ਕੀਤੀ ਅਤੇ ਇਸ ਖੇਤਰ ਵਿਖੇ ਸਥਿਤ ਬੰਦਰਗਾਹਾਂ ਨੂੰ ਸਮੇਂ ਸਿਰ ਸੂਚਿਤ ਕਰਕੇ ਬਹੁਤ ਸਾਰੇ ਸਮੁੰਦਰੀ ਜਹਾਜ਼ਾਂ ਨੂੰ ਤੂਫਾਨ ਦੀ ਤਬਾਹੀ ਤੋਂ ਬਚਾ ਲਿਆ ।

ਮੌਸਮ-ਵਿਗਿਆਨ ਵਿਭਾਗ, ਸ਼ਿਮਲਾ ਵਿਖੇ ਕੰਮ-ਕਾਰ ਦੌਰਾਨ ਰੁਚੀ ਰਾਮ ਆਮ ਲੋਕਾਂ ਲਈ ਅਕਸਰ 'ਭਾਰਤੀ ਰੁੱਤਾਂ' ਅਤੇ 'ਮੌਨਸੂਨ ਪੌਣਾਂ' ਸਬੰਧੀ ਭਾਸ਼ਣ ਦਿੰਦਾ ਸੀ । ਉਹ ਆਪਣੇ ਭਾਸ਼ਣਾ ਨੂੰ ਵਿਸ਼ੇਸ਼ ਚਾਰਟਾਂ ਅਤੇ ਚਿੱਤਰਾਂ ਨਾਲ ਸਚਿੱਤ੍ਰਤ ਕਰਦਾ ਸੀ । ਇਹ ਚਾਰਟ ਅਤੇ ਚਿੱਤਰ ਉਹ ਖੁਦ ਬਣਾਉਂਦਾ ਸੀ । ਰੁਚੀ ਰਾਮ ਦੇ ਇੰਨ੍ਹਾਂ ਭਾਸ਼ਣਾਂ ਨੇ ਭਾਰਤੀਆਂ ਤੇ ਯੂਰਪ ਵਾਸੀਆਂ ਵਿੱਚ ਵਿਗਿਆਨ ਸਰਬੰਧੀ ਬਹੁਤ ਦਿਲਚੱਸਪੀ ਪੈਦਾ ਕਰ ਦਿੱਤੀ ਤੇ ਉਸ ਦੇ ਭਾਸ਼ਣਾਂ ਵਿੱਚ ਸਰੋਤਿਆਂ ਦਾ ਵੱਡਾ ਇਕੱਠ ਹੋਣ ਲੱਗ ਪਿਆ ।

ਸੰਨ 1887 ਵਿੱਚ ਰੁਚੀ ਰਾਮ ਨੇ ਸਰਕਾਰੀ ਕਾਲਜ, ਲਾਹੌਰ ਵਿਖੇ ਵਿਗਿਆਨ ਦੇ ਸਹਾਇਕ ਪ੍ਰੋਫੈਸਰ ਵਜੋਂ ਅਹੁਦਾ ਸੰਭਾਲਿਆ । ਜਲਦੀ ਹੀ ਉਸ ਨੂੰ ਰਸਾਇਣ ਵਿਗਿਆਨ ਵਿਭਾਗ ਦਾ ਕਾਰਜ-ਭਾਰ ਵੀ ਸੌਂਪ ਦਿੱਤਾ ਗਿਆ । ਉਹ ਇੱਕ ਲਗਨਸ਼ੀਲ ਅਧਿਆਪਕ ਸਿੱਧ ਹੋਇਆ । ਉਹ ਆਪਣੇ ਭਾਸ਼ਣਾਂ ਨੂੰ ਪ੍ਰਯੋਗਿਕ ਪ੍ਰਦਰਸ਼ਨਾਂ ਨਾਲ ਲੈਸ ਰੱਖਦਾ ਸੀ ਜਿਸ ਕਾਰਨ ਉਹ ਕਾਲਜ ਵਿੱਚ ਵਿਗਿਆਨ ਦੇ ਹਰਮਨ ਪਿਆਰੇ ਅਧਿਆਪਕ ਵਜੋਂ ਪ੍ਰਸਿੱਧ ਹੋ ਗਿਆ ।

ਸੰਨ 1885 ਵਿੱਚ ਹੀ ਰੁਚੀ ਰਾਮ ਸਾਹਨੀ ਨੇ ਲਾਹੌਰ ਵਿਖੇ ਪੰਜਾਬ ਵਿਗਿਆਨ ਸੰਸਥਾ ਦੀ ਸਥਾਪਨਾ ਲਈ ਸਹਿ-ਬਾਨੀ ਦੀ ਭੂਮਿਕਾ ਨਿਭਾਈ ਸੀ ਤੇ ਤਦ ਤੋਂ ਹੀ ਉਹ ਇਸ ਸੰਸਥਾ ਦੇ ਵਿਕਾਸ ਵਿੱਚ ਲਗਾਤਾਰ ਯਤਨਸ਼ੀਲ ਸੀ । ਪੰਜਾਬ ਵਿਗਿਆਨ ਸੰਸਥਾ ਦਾ ਮੁੱਖ ਉਦੇਸ਼ ਪੂਰੇ ਪੰਜਾਬ ਵਿੱਚ ਵਿਗਿਆਨ ਸਬੰਧੀ ਗਿਆਨ ਦਾ ਪ੍ਰਸਾਰ ਕਰਨਾ ਸੀ । ਸਮੇਂ ਨਾਲ ਇਸ ਸੰਸਥਾ ਦੇ ਉਦੇਸ਼ਾਂ ਵਿੱਚ ਤਕਨੀਕੀ ਸਿੱਖਿਆ ਦਾ ਪ੍ਰਸਾਰ ਅਤੇ ਪੰਜਾਬ ਵਿਖੇ ਰਸਾਇਣੀ ਉਦਯੋਗਾਂ ਦੀ ਸਥਾਪਨਾ ਦੇ ਉਦੇਸ਼ ਵੀ ਸ਼ਾਮਲ ਕਰ ਲਏ ਗਏ । ਪੰਜਾਬ ਵਿਗਿਆਨ ਸੰਸਥਾ ਵੱਲੋਂ ਸਾਣ ਬਣਾਉਣ, ਨੀਲ ਬਣਾਉਣ ਤੇ ਹੋਰ ਆਮ ਵਰਤੋਂ ਦੀਆਂ ਚੀਜ਼ਾਂ ਬਣਾਉਣ ਸਬੰਧੀ ਜਾਣਕਾਰੀ ਪੈਂਫਲਿਟ ਦੇ ਰੂਪ ਵਿੱਚ ਛਾਪਕੇ ਲੋਕਾਂ ਵਿੱਚ ਵੰਡੀ ਗਈ ।। ਵਿਗਿਆਨ ਸਬੰਧੀ ਲੇਖਾਂ ਅਤੇ ਪੈਂਫਲਿਟਾਂ ਦੇ ਲਿਖਣ ਲਈ ਵਿਸ਼ੇਸ਼ ਨਕਦ-ਇਨਾਮਾਂ ਦਾ ਟਾਯੋਜਨ ਵੀ ਕੀਤਾ ਗਿਆ ।

ਪੰਜਾਬ ਵਿਗਿਆਨ ਸੰਸਥਾ ਦੀ ਸਥਾਪਤੀ ਦੇ ਕੁੱਝ ਕੁ ਮਹੀਨਿਆਂ ਦੇ ਅਰਸੇ ਦੌਰਾਨ ਹੀ ਪੂਰੇ ਪੰਜਾਬ ਅੰਦਰ 'ਆਮ ਲੋਕਾਂ' ਲਈ ਵਿਗਿਆਨ ਦੇ ਵਿਸ਼ੇ ਉਤੇ ਨਿਯਮਤ ਰੂਪ ਵਿੱਚ ਭਾਸ਼ਣਾਂ ਦਾ ਆਯੋਜਨ ਕੀਤਾ ਜਾਣਾ ਸ਼ੁਰੂ ਹੋ ਗਿਆ । ਇੱਥੇ ਇਹ ਵਰਨਣਯੋਗ ਹੈ ਕਿ ਤਦ ਪੰਜਾਬ ਅਜੋਕੇ ਭਾਰਤੀ ਪੰਜਾਬ, ਹਰਿਆਣਾ, ਹਿਮਾਚਲ ਪ੍ਰਦੇਸ਼ ਅਤੇ ਮੌਜੂਦਾ ਪਾਕਿਸਤਾਨੀ ਪੰਜਾਬ ਦੇ ਖੇਤਰਾਂ ਦੇ ਮਿਲਾਪ ਤੋਂ ਬਣਿਆ ਸੂਬਾ ਸੀ । ਪੰਜਾਬ ਵਿਗਿਆਨ ਸੰਸਥਾ ਵੱਲੋਂ ਕਰਵਾਏ ਜਾਂਦੇ 'ਆਮ ਲੋਕਾਂ ਲਈ ਵਿਗਿਆਨ ਵਿਸ਼ਿਆਂ ਸਬੰਧੀ ਭਾਸ਼ਣ' ਲੜੀ ਨੇ ਪੂਰੇ ਪੰਜਾਬ ਰਾਜ ਵਿੱਚ ਵਿਗਿਆਨ ਸਬੰਧੀ ਬਹੁਤ ਹੀ ਦਿਲਚੱਸਪੀ ਅਤੇ ਉਤਸ਼ਾਹ ਨੂੰ ਜਨਮ ਦਿੱਤਾ ।

ਰਾਜ ਭਰ ਵਿੱਚੋਂ ਭਾਸ਼ਣਕਾਰਾਂ ਨੂੰ ਭੇਜਣ ਦੀ ਮੰਗ, ਪੰਜਾਬ ਵਿਗਿਆਨ ਸੰਸਥਾ ਨੂੰ ਪਹੁੰਚਣ ਲੱਗੀ । ਤਦ ਹੀ ਦੂਰ-ਦੁਰੇਡੇ ਦੇ ਖੇਤਰਾਂ ਵਿਖੇ ਭਾਸ਼ਣਕਾਰਾਂ ਨੂੰ ਭੇਜਣ ਲਈ ਹੋਣ ਵਾਲੇ ਖਰਚੇ ਦੀ ਪੂਰਤੀ ਲਈ ਥੋੜੀ ਫੀਸ ਪ੍ਰਾਪਤ ਕਰਨ ਦਾ ਫੈਸਲਾ ਲਿਆ ਗਿਆ । ਭਾਸ਼ਣਕਾਰਾਂ ਨਾਲ ਇੱਕ ਪ੍ਰਯੋਗਸ਼ਾਲਾ ਸਹਾਇਕ ਤੇ ਭਾਸ਼ਣ ਨੂੰ ਸਚਿੱਤ੍ਰਤ ਕਰਨ ਲਈ ਲੋੜੀਂਦਾ ਸਾਜੋ-ਸਾਮਾਨ ਵੀ ਭੇਜਿਆ ਜਾਂਦਾ ਸੀ । ਸੰਨ 1886 ਵਿੱਚ ਜਨ-ਸਾਧਾਰਨ ਲਈ ਭਾਸ਼ਣਾਂ ਦੀ ਦਾਖਲਾ ਫੀਸ ਇੱਕ ਤੋਂ ਦੋ ਆਨਾ ਪ੍ਰਤਿ ਵਿਅਕਤੀ ਨਿਸ਼ਚਿਤ ਕਰ ਦਿੱਤੀ ਗਈ ਬੇਸ਼ੱਕ ਭਾਸ਼ਣਕਾਰ ਸਥਾਨਕ ਵਿਅਕਤੀ ਹੀ ਕਿਉਂ ਨਾ ਹੋਵੇ । ਲੱਗਭਗ 90% ਹਾਲਤਾਂ ਵਿੱਚ ਰੁਚੀ ਰਾਮ ਸਾਹਨੀ ਨੂੰ ਹੀ 'ਜਨ-ਸਾਧਾਰਨ ਲਈ ਵਿਗਿਆਨ' ਵਿਸ਼ੇ ਉਤੇ ਭਾਸ਼ਣ ਦੇਣ ਲਈ ਕਿਹਾ ਜਾਂਦਾ ਸੀ ।

ਇੱਕ ਕੱਚੇ ਅੰਦਾਜ਼ੇ ਅਨੁਸਾਰ ਰੁਚੀ ਰਾਮ ਸਾਹਨੀ ਨੇ ਆਪਣੇ ਜੀਵਨ-ਕਾਲ ਦੌਰਾਨ ਲੱਗਭਗ 500 ਭਾਸ਼ਣ ਉਪਰੋਕਤ ਵਿਸ਼ੇ ਉਤੇ ਦਿੱਤੇ । ਉਸ ਦੇ ਭਾਸ਼ਣਾਂ ਦੌਰਾਨ ਸਰੋਤਿਆਂ ਦੀ ਬਹੁ-ਗਿਣਤੀ ਦੁਕਾਨਦਾਰਾਂ ਅਤੇ ਦਫਤਰੀ ਬਾਬੂਆਂ ਦੀ ਹੁੰਦੀ ਸੀ । ਰੁਚੀ ਰਾਮ ਸਾਹਨੀ ਨੇ ਲਾਹੌਰ ਦੇ ਗੁਰਦੁਆਰਾ ਬਾਉਲੀ ਸਾਹਿਬ ਵਿਖੇ ਆਮ ਲੋਕਾਂ ਲਈ ਲੱਗਭਗ 20 ਭਾਸ਼ਣ ਪੰਜਾਬੀ ਭਾਸ਼ਾ ਵਿੱਚ ਵੀ ਦਿੱਤੇ ।

ਆਮ ਲੋਕਾਂ ਲਈ ਦਿੱਤੇ ਜਾਂਦੇ ਇਨ੍ਹਾਂ ਭਾਸ਼ਣਾਂ ਦੇ ਵਿਸ਼ੇ ਕਾਫੀ ਵਿਭਿੰਨ ਤੇ ਰੋਚਕਮਈ ਹੁੰਦੇ ਸਨ । ਇਨ੍ਹਾਂ ਵਿਸ਼ਿਆਂ ਵਿੱਚੋਂ ਕੁੱਝ ਤਾਂ ਇਹ ਸਨ;'ਸ਼ੁੱਧ ਤੇ ਅਸ਼ੁੱਧ ਹਵਾ','1880 ਤੋਂ ਪਹਿਲਾਂ ਲਾਹੌਰ ਵਾਸੀ ਕਿਹੜਾ ਪਾਣੀ ਪੀਂਦੇ ਸਨ','ਸਾਬਣ ਬਣਾਉਣ ਦਾ ਢੰਗ','ਕੱਚ ਬਣਾਉਣ ਦਾ ਢੰਗ','ਇਲੈਕਟਰੋ-ਪਲੇਟਿੰਗ','ਖਿਡੌਣੇ ਤੇ ਉਨ੍ਹਾਂ ਤੋਂ ਪ੍ਰਾਪਤ ਗਿਆਨ','ਮਨੁੱਖੀ ਸੇਵਾ ਵਿੱਚ ਬਿਜਲੀ','ਆਮ ਲਾਟ','ਟੈਲੀਗ੍ਰਾਫ ਦੀ ਤਾਰ ਕਿਵੇਂ ਬੋਲਦੀ ਹੈ?','ਪੰਜਾਬ ਤੇ ਉਸ ਦੇ ਦਰਿਆ' ਆਦਿ । ਕਦੇ-ਕਦੇ ਪ੍ਰੋ.ਸਾਹਨੀ ਨਵੀਆਂ ਵਿਗਿਆਨਕ ਖੋਜਾਂ ਬਾਰੇ ਵੀ ਭਾਸ਼ਣ ਦਿੰਦੇ ਸਨ ਜਿਵੇਂ ਕਿ 'ਐਕਸ-ਕਿਰਨਾਂ','ਐਡੀਸਨ ਦਾ ਫੋਨੋਗ੍ਰਾਫ' ਅਤੇ'ਬੇਤਾਰ ਟੈਲੀਗ੍ਰਾਫੀ' ਆਦਿ । ਇਨ੍ਹਾਂ ਸਾਰੇ ਭਾਸ਼ਣਾਂ ਨੇ ਲੋਕਗਾਂ ਵਿੱਚ ਵਿਗਿਆਨ ਸਬੰਧੀ ਜਾਣਕਾਰੀ ਪ੍ਰਾਪਤੀ ਲਈ ਬਹੁਤ ਦਿਲਚੱਸਪੀ ਪੈਦਾ ਕਰ ਦਿੱਤੀ ਤੇ ਪ੍ਰੋ.ਸਾਹਨੀ ਨੂੰ ਵਾਰ-ਵਾਰ ਭਾਸ਼ਣ ਦੇਣ ਦੀ ਮੰਗ ਬਹੁਤ ਵਧ ਗਈ ।

ਪੰਜਾਬ ਵਿਗਿਆਨ ਸੰਸਥਾ ਦੇ ਜਨ-ਸਾਧਾਰਨ ਲਈ ਵਿਗਿਆਨਕ ਭਾਸ਼ਣਾਂ ਦੀ ਲੜੀ ਨੇ ਪੂਰੇ ਪੰਜਾਬ ਵਿੱਚ ਵਿਗਿਆਨ ਸਬੰਧੀ ਉਤਸ਼ਾਹ ਤੇ ਦਿਲਚੱਸਪੀ ਇਸ ਹੱਦ ਤੱਕ ਪੈਦਾ ਕਰ ਦਿੱਤੀ ਕਿ ਉਨੀਵੀਂ ਸਦੀ ਦੇ ਅੰਤ ਤੱਕ ਪੰਜਾਬ ਵਿਖੇ ਵਿਗਿਆਨ ਦੀ ਮੁਢਲੀ ਪੜ੍ਹਾਈ ਕਰਾਉਣ ਵਾਲੇ ਸਕੂਲਾਂ ਦੀ ਸੰਖਿਆ ਦੇਸ਼ ਦੇ ਕਿਸੇ ਵੀ ਹੋਰ ਰਾਜ ਵਿਖੇ ਮੌਜੂਦ ਅਜਿਹੇ ਸਕੂਲਾਂ ਦੀ ਸੰਖਿਆ ਨਾਲੋਂ ਬਹੁਤ ਵਧੇਰੇ ਹੋ ਗਈ ।

ਪੰਜਾਬ ਵਿਗਿਆਨ ਸੰਸਥਾ ਦੇ ਕਾਰਜਾਂ ਵਿੱਚ ਗੰਭੀਰ ਦਿਲਚੱਸਪੀ ਲੈਂਦੇ ਹੋਏ ਰੁਚੀ ਰਾਮ ਨੇ ਜਲਦੀ ਹੀ ਜਾਣਲਿਆ ਕਿ ਸੂਬੇ ਵਿੱਚ ਵਿਗਿਆਨ ਅਧਿਆਪਨ ਕਾਰਜਾਂ ਲੋੜੀਂਦੇ ਸਾਧਾਰਨ ਵਿਗਿਆਨ ਉਪਕਰਣਾਂ ਦੀ ਮੁਰੰਮਤ ਲਈ ਸੁਯੋਗ ਸਹੂਲਤਾਂ ਦੀ ਸੁਲੱਭਤਾ ਬਹੁਤ ਜ਼ਰੂਰੀ ਹੈ । ਸੰਨ 1888 ਵਿੱਚ ਰੁਚੀ ਰਾਮ ਸਾਹਨੀ ਨੇ ਵਿਤੀ ਸੰਕਟਾਂ ਦੇ ਬਾਵਜੂਦ ਵਿਸ਼ੇਸ਼ ਉਪਕਰਣ ਵਰਕਸ਼ਾਪ ਦੀ ਸਥਾਪਨਾ ਕਰ ਲਈ । ਉਸ ਨੇ ਰੇਲਵੇ ਮਹਿਕਮੇ ਦੇ ਮਿਸਤਰੀ ਅੱਲਾ ਬਖਸ਼ ਨੂੰ ਇਸ ਕਾਰਜ ਲਈ ਮਨਾ ਲਿਆ । ਇਸ ਵਰਕਸ਼ਾਪ ਵਿੱਚ ਬਣਾਈਆਂ ਜਾਂਦੀਆਂ ਸਾਧਾਰਨ ਕਿਸਮ ਦੀਆਂ ਵਸਤੂਆਂ ਸਕੂਲਾਂ ਨੂੰ ਲਾਗਤ ਮੁੱਲ ਉਤੇ ਹੀ ਦੇ ਦਿੱਤੀਆਂ

ਜਾਂਦੀਆਂ ਤਾਂ ਜੋ ਸਕੂਲਾਂ ਦੇ ਵਿਦਿਆਰਥੀ ਤੇ ਅਧਿਆਪਕ ਪ੍ਰਯੋਗਿਕ ਹੁਨਰ ਸਿੱਖ ਸਕਣ। ਉਨੀਵੀਂ ਸਦੀ ਦੇ ਅਖੀਰਲੇ ਦਹਾਕੇ ਦੇ ਮੁਢਲੇ ਸਾਲਾਂ ਦੌਰਾਨ, ਇਹ ਵਰਕਸ਼ਾਪ ਇੱਕ ਪ੍ਰਸਿੱਧ ਸੰਸਥਾ ਦਾ ਰੂਪ ਧਾਰ ਗਈ। ਹੁਣ ਇਸ ਵਰਕਸ਼ਾਪ ਵਿੱਚ ਬਹੁਤ ਹੀ ਉਤਮ ਦਰਜੇ ਦੇ ਵਿਗਿਆਨਕ ਉਪਕਰਣ ਬਨਣ ਲੱਗ ਪਏ ਸਨ। ਵਰਕਸ਼ਾਪ ਵਿਖੇ ਬਣਾਏ ਗਏ ਉਪਕਰਣ, ਵਿਦੇਸ਼ੀ ਉਪਕਰਣ. ਦੀ ਤੁਲਨਾ ਵਿੱਚ 50% ਘੱਟ ਮੁੱਲ ਉਤੇ ਸੁਲੱਭ ਸਨ। ਵਿਤੀ ਹਾਲਤ ਸੁਖਾਲੀ ਹੋ ਜਾਣ ਕਾਰਨ ਰੁਚੀ ਰਾਮ ਨੇ ਪੰਜਾਬ ਦੇ ਕਈ ਸਕੂਲਾਂ ਨੂੰ ਇਹ ਉਪਕਰਣ ਤੋਹਫੇ ਵਜੋਂ ਵੀ ਭੇਜੇ। ਸਮੇਂ ਦੇ ਗੁਜਰਨ ਨਾਲ ਜਿਵੇਂ ਜਿਵੇਂ ਪੰਜਾਬ ਵਿਗਿਆਨ ਸੰਸਥਾ ਦੀ ਵਰਕਸ਼ਾਪ ਦੀ ਪ੍ਰਸਿੱਧੀ ਫੈਲੀ, ਰੁਚੀ ਰਾਮ ਨੂੰ ਭਾਰਤ ਭਰ ਤੋਂ ਉਦਯੋਗਿਕ ਪ੍ਰਦਰਸ਼ਨੀਆਂ ਵਿਖੇ ਉਪਕਰਣਾਂ ਦੀ ਨੁਮਾਇਸ਼ ਕਰਨ ਦੇ ਸੱਦੇ ਪ੍ਰਾਪਤ ਹੋਣ ਲੱਗੇ। ਸੰਨ 1906 ਵਿੱਚ ਕਲਕੱਤਾ ਵਿਖੇ ਹੋਈ ਉਦਯੋਗਿਕ ਪ੍ਰਦਰਸ਼ਨੀ ਵਿਖੇ ਵਰਕਭਸ਼ਾਪ ਦੇ ਉਪਕਰਣਾਂ ਦੀ ਨੁਮਾਇਸ਼ ਲਗਾਈ ਗਈ। ਵਿਗਿਆਨਕ ਉਪਕਰਣਾਂ ਦੀ ਪ੍ਰਦਰਸ਼ਨੀ ਦੇ ਭਾਗ ਦੇ ਜੱਜਾਂ ਦੀ ਕਮੇਟੀ ਦੇ ਇੱਕ ਜੱਜ ਸਨ ਪ੍ਰੋ.ਜਗਦੀਸ਼ ਚੰਦਰ ਬੋਸ। ਉਸ ਨੇ ਵਰਕਸ਼ਾਪ ਵੱਲੋਂ ਇਸ ਪ੍ਰਦਰਸ਼ਨੀ ਵਿੱਚ ਪਾਏ ਯੋਗਦਾਨ ਦੀ ਵੱਡੀ ਸ਼ਲਾਘਾ ਕੀਤੀ ਅਤੇ ਵਰਕਸ਼ਾਪ ਨੂੰ 'ਸੋਨੇ ਦਾ ਤਮਗਾ' ਇਨਾਮ ਵਜੋਂ ਦਿੱਤਾ।

ਵਿਦਿਆਰਥੀਆਂ ਲਈ ਲੋੜੀਦੀਆਂ ਖੁਰਦਬੀਨਾਂ ਅਤੇ ਬਾਇ-ਨੋਕੁਲਰਜ਼ ਦੀ ਵਧ ਰਹੀ ਲੋੜ ਨੂੰ ਮੁੱਖ ਰਖਦੇ ਹੋਏ ਪ੍ਰੋ.ਸਾਹਨੀ ਨੇ ਇਨ੍ਹਾਂ ਯੰਤਰਾਂ ਨੂੰ ਵਰਕਸ਼ਾਪ ਵਿਖੇ ਬਣਾਉਣ ਦਾ ਨਿਰਣਾ ਕਰ ਲਿਆ। ਸੰਨ 1914 ਦੇ ਸ਼ੁਰੂ ਵਿੱਚ ਉਹ ਲੈਨਜ਼ਾਂ ਦੀ ਰਗੜਾਈ ਲਈ ਲੋੜੀਂਦੇ ਸਾਜ਼ੋ-ਸਾਮਾਨ ਦੀ ਖਰੀਦ ਲਈ ਜਰਮਨੀ ਚਲੇ ਗਏ।

ਜਰਮਨੀ ਪਹੁੰਚ ਕੇ ਰੁਚੀ ਰਾਮ ਸਾਹਨੀ ਦੀ ਦਿਲਚੱਸਪੀ ਨਵੇਂ ਵਿਕਾਸਮਈ ਖੋਜ ਖੇਤਰ - ਰੇਡੀਓਐਕਟਿਵਟੀ - ਵਿੱਚ ਖੋਜ ਕਰਨ ਦੀ ਹੋ ਗਈ। ਉਹ ਹੈਇਡਲਬਰਗ ਪੁੱਜੇ ਤੇ ਜਲਦੀ ਹੀ ਰੇਡੀਓਐਕਟਿਵਟੀ ਦੇ ਖੇਤਰ ਦੇ ਪ੍ਰਮੁੱਖ ਖੋਜਕਾਰ ਡਾ.ਕਾਸੀਮੀਰ ਫਜਾਨ ਦੀ ਪ੍ਰਯੋਗਸ਼ਾਲਾ ਵਿੱਚ ਕੰਮ ਕਰਨ ਲਈ ਕਾਰਲਸਰੂਹੇ ਪਹੁੰਚ ਗਏ। ਡਾ.ਫਜਾਨ ਨੇ ਸਿੱਕਾ ਧਾਤ ਦਾ ਸਹੀ ਪਰਮਾਣੂਵੀ ਭਾਰ ਲੱਭਣ ਦੀ ਸਮੱਸਿਆ ਨੂੰ ਹੱਲ ਕੀਤਾ ਸੀ। ਡਾ.ਫਜਾਨ ਨੇ ਰੁਚੀ ਰਾਮ ਨੂੰ ਬਿਸਮਿਥ ਧਾਤ ਦਾ ਸਹੀ ਪਰਮਾਣੂਵੀ ਭਾਰ ਲੱਭਣ ਦੀ ਸਮੱਸਿਆ ਦਾ ਹੱਲ ਖੋਜਣ ਲਈ ਕਿਹਾ। ਇਸ ਪ੍ਰਯੋਗਸ਼ਾਲਾ ਵਿਖੇ ਰੁਚੀ ਰਾਮ ਨੂੰ ਖੋਜ ਕਰਨ ਲਈ ਸਹੀ ਤੇ ਉਤਸ਼ਾਹਜਨਕ ਮਾਹੌਲ ਪ੍ਰਾਪਤ ਹੋਇਆ। ਬਦਕਿਸਮਤੀ ਨਾਲ, ਇਨ੍ਹਾਂ ਦਿਨਾਂ ਵਿੱਚ ਯੂਰਪ ਵਿਖੇ ਪਹਿਲਾ ਸੰਸਾਰ ਯੁੱਧ ਸ਼ੁਰੂ ਹੋ ਗਿਆ ਤੇ ਰੁਚੀ ਰਾਮ ਨੂੰ ਆਪਣਾ ਖੋਜ ਕਾਰਜ ਵਿੱਚੇ ਹੀ ਛੱਡ, ਆਪਣੀ ਜਾਨ ਬਚਾਉਣ ਲਈ ਇੰਗਲੈਂਡ ਭੱਜਣਾ ਪਿਆ।

ਇੰਗਲੈਂਡ ਵਿਖੇ ਰੁਚੀ ਰਾਮ ਨੂੰ ਵਿਸ਼ਵ-ਪ੍ਰਸਿੱਧ ਵਿਗਿਆਨੀ ਲਾਰਡ ਅਰਨੈਸਟ ਰਦਰਫੋਰਡ ਦੀ ਪ੍ਰਯੋਗਸ਼ਾਲਾ ਵਿਖੇ ਕੰਮ ਕਰਨ ਦਾ ਸੁਭਾਗ ਪ੍ਰਾਪਤ ਹੋਇਆ। ਮਾਨਚੈਸਟਰ ਵਿਖੇ ਸਥਿਤ ਇਸ ਪ੍ਰਯੋਗਸ਼ਾਲਾ ਵਿੱਚ ਉਸਨੇ ਪ੍ਰੋ.ਰੁਦਰਫੋਰਡ ਨਾਲ ਸਾਂਝੇ ਤੌਰ 'ਤੇ ਦੋ ਖੋਜ-ਪੱਤਰ ਲਿਖੇ। ਇਹ ਖੋਸਜ-ਪੱਤਰ ਫੋਟੋਰਕਾਫਿਕ ਇਮੱਲਸ਼ਨਾਂ ਵਿੱਚ ਅਲਫਾ ਕਣਾਂ ਦੇ ਖਿੰਡਰਾਉ ਬਾਰੇ ਸਨ। ਜਿਵੇਂ ਹੀ ਪਹਿਲੇ ਸੰਸਾਰ ਯੁੱਧ ਵਿੱਚ ਉਲਝੇ ਇੰਗਲੈਂਡ ਦੀ ਹਾਲਤ ਗੰਭੀਰ ਹੋਣ ਲੱਗੀ ਰੁਚੀ ਰਾਮ ਸਾਹਨੀ ਭਾਰਤ ਪਰਤ ਆਇਆ। ਉਸ ਵੱਲੋਂ ਇੰਗਲੈਂਡ ਤੋਂ ਲਿਆਂਦੀਆਂ ਇਮਲੱਸ਼ਨ ਪਲੇਟਾਂ ਦਾ ਪੈਕਟ, ਯਾਤਰਾ ਦੌਰਾਨ ਹੀ ਟੁੱਟ-ਭੱਜ ਗਿਆ ਜਿਸ ਕਾਰਨ ਰੁਚੀ ਰਾਮ ਲਾਹੌਰ ਆ ਕੇ ਆਪਣਾ ਖੋਜ ਕਾਰਜ ਜਾਰੀ ਨਾ ਰੱਖ ਸਕਿਆ। ਇੰਝ ਇਕ ਵਿਲੱਖਣ ਵਿਗਿਆਨਕ ਖੋਜ ਚੱਲਣ ਦਾ ਅੰਤ ਹੋ ਗਿਆ।

ਵਿਦੇਸ਼ ਤੋਂ ਵਾਪਸ ਆ ਕੇ ਰੁਚੀ ਰਾਮ ਪੰਜਾਬ ਦੇ ਰਾਜਨੀਤਿਕ ਤੇ ਸਮਾਜਿਕ ਅੰਦੋਲਨਾਂ ਵਿੱਚ ਰੁਝ ਗਿਆ। ਸੰਨ 1918 ਵਿੱਚ ਉਹ ਸਰਕਾਰੀ ਕਾਲਜ, ਲਾਹੌਰ ਦੇ ਰਸਾਇਣ ਵਿਗਿਆਨ ਦੇ ਸੀਨੀਅਰ ਪ੍ਰੋਫੈਸਰ ਵਜੋਂ ਸੇਵਾ-ਮੁਕਤ ਹੋ ਗਏ। ਜਲਦੀ ਹੀ ਉਹ ਬਰਤਾਨਵੀ ਸਾਮਰਾਜ ਦੇ ਵਿਰੁੱਧ ਕਾਂਗਰਸ ਵੱਲੋਂ ਚਲਾਈ ਜਾ ਰਹੀ ਅਜ਼ਾਦੀ ਦੀ ਲੜਾਈ ਵਿੱਚ ਪੂਰੀ ਤਰ੍ਹਾਂ ਜੁਟ ਗਏ। ਸੰਨ 1921 ਵਿੱਚ ਪੰਜਾਬ ਦੇ ਸਿੱਖਾਂ ਨੇ ਅੰਗਰੇਜ਼ਾਂ ਤੋਂ ਆਪਣਾ ਗੁਰਦੁਆਰੇ ਮੁਕਤ ਕਰਵਾਉਣ ਲਈ ਗੁਰੂ ਕਾ ਬਾਗ ਮੋਰਚਾ, ਅੰਮ੍ਰਿਤਸਰ ਵਿਖੇ ਲਗਾਇਆ ਸੀ। ਮਹਾਤਮਾ ਗਾਂਧੀ ਨੇ ਰੁਚੀ ਰਾਮ ਨੂੰ ਇਸ ਮੋਰਚੇ ਵਿਖੇ ਜਾ ਕੇ ਹਾਲਾਤ ਦੇਖਣ ਤੇ ਜਾਨਣ ਦੀ ਡਿਊਟੀ ਸੌਂਪੀ। ਰੁਚੀ ਰਾਮ ਸਿੱਖਾਂ ਦੁਆਰਾ ਆਪਣੇ ਧਾਰਮਿਕ ਸਥਾਨਾਂ ਦੀ ਬਰਤਾਨਵੀ ਸਾਮਰਾਜ ਤੋਂ ਮੁਕਤੀ ਦੀ ਜੱਦੋ-ਜਹਿਦ ਵਿੱਚ ਇਨ੍ਹਾਂ ਵਧੇਰੇ ਰੁਚਿਤ ਹੋ ਗਿਆ ਕਿ ਉਸ ਨੇ ਇਸ ਜੱਦੋ-ਜਹਿਦ ਦਾ ਅੱਖੀਂ ਡਿੱਠਾ ਹਾਲ 'ਗੁਰਦੁਆਰਾ ਰੀਫਾਰਮ ਮੂਵਮੈਂਟ' ਨਾਮੀ ਕਿਤਾਬ ਦੇ ਰੂਪ ਵਿੱਚ ਲਿਖ ਦਿੱਤਾ।

ਪ੍ਰੋ. ਰੁਚੀ ਰਾਮ ਸਾਹਨੀ 'ਦਾ ਟ੍ਰਿਬਿਊਨ' ਦੇ ਬਾਨੀ ਟਰਸਟੀ ਸਨ। ਉਹ ਦਿਆਲ ਸਿੰਘ ਕਾਲਜ ਅਤੇ ਲਾਇਬਰੇਰੀ, ਜੋ ਕਿ ਲਾਹੌਰ ਵਿਖੇ ਸਥਾਪਤ ਕੀਤੇ ਗਏ, ਦੇ ਵੀ ਬਾਨੀ ਮੈਂਬਰ ਸਨ। ਪ੍ਰੋ. ਰੁਚੀ ਰਾਮ ਸਾਹਨੀ ਦੇ ਪੰਜ ਪੁੱਤਰ ਤੇ ਤਿੰਨ ਧੀਆਂ ਸਨ। ਉਹ ਸਾਰੇ ਹੀ ਉਚ-ਵਿੱਦਿਆ ਪ੍ਰਾਪਤ ਸਨ। ਆਪ ਦਾ ਇੱਕ ਪੁੱਤਰ ਪ੍ਰੋ.ਬੀਰਬਲ ਸਾਹਨੀ ਲਖਨਊ ਵਿਖੇ ਸਥਿਤ ਬੀਰਬਲ ਸਾਹਨੀ ਇਨਸਟੀਚਿਊਟ ਆਫ ਪੋਲੀਓਬੋਟਨੀ ਦਾ ਬਾਨੀ-ਡਾਇਰੈਕਟਰ ਸੀ। ਆਪ ਦਾ ਇੱਕ ਪੋਤਾ, ਪ੍ਰੋ.ਅਸ਼ੋਕ ਸਾਹਨੀ ਐਫ.ਐਨ.ਏ., ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਵਿਖੇ ਭੂ-ਗਰਭ ਵਿਗਿਆਨ ਦਾ ਪ੍ਰੋਫੈਸਰ ਹੈ।

ਪ੍ਰੋ.ਰੁਚੀ ਰਾਮ ਸਾਹਨੀ ਦਾ 3 ਜੂਨ, 1948 ਨੂੰ ਬੰਬਈ ਵਿਖੇ, 87 ਸਾਲ ਦੀ ਉਮਰ ਵਿੱਚ ਦੇਹਾਂਤ ਹੋ ਗਿਆ। ਵਿਗਿਆਨ ਪ੍ਰਸਾਰ ਕਾਰਜਾਂ ਦੇ ਇਸ ਮੋਢੀ ਦੇ ਅਸੀਂ ਹਮੇਸ਼ਾਂ ਦੇਣਦਾਰ ਰਹਾਂਗੇ। ਪ੍ਰੋ.ਰੁਚੀ ਰਾਮ ਸਾਹਨੀ ਦੀਆਂ ਅਣਥੱਕ ਤੇ ਦ੍ਰਿੜ ਕੋਸ਼ਿਸ਼ਾਂ ਸਦਕਾ ਹੀ ਅੱਜ ਅਸੀਂ ਅਜੋਕੇ ਸਮਾਜ ਅੰਦਰ ਨਵੀਂ ਵਿਗਿਆਨਕ ਚੇਤਨਾ ਦਾ ਬੋਲਬਾਲਾ ਦੇਖ ਰਹੇ ਹਾਂ। ○



*ਵਿਚਾਰ ਵਿਸਥਾਰ*

**Prejudice is the child of ignorance**

**................Hazlitt William**

## ਤੁਅੱਸਬ ਅਗਿਆਨਤਾ ਦਾ ਬੱਚਾ ਹੈ

ਕਿਸੇ ਹੈਜ਼ਲਿਟ ਵਿਲੀਅਮ ਦੇ ਲਿਖੇ ਹੋਏ ਉਪਰੋਕਤ ਚਾਰ ਕੁ ਸ਼ਬਦ ਇੱਕ ਮਹੱਤਵਪੂਰਨ ਸਚਾਈ ਨੂੰ ਬਿਆਨ ਕਰਦੇ ਹਨ। ਇਸ ਛੋਟੇ ਜਿਹੇ ਫਿਕਰੇ ਦੇ ਅਰਥਾਂ ਨੂੰ ਕੁਝ ਵਿਸਥਾਰ ਵਿੱਚ ਜਾਨਣ ਸਮਝਣ ਦੀ ਲੋੜ ਹੈ ਕਿਉਂਕਿ ਤੁਅੱਸਬ ਭਰੀ ਸੋਚ ਨਾਲ ਸਾਡਾ ਅਕਸਰ ਹੀ ਵਾਹ ਪੈਂਦਾ ਰਹਿੰਦਾ ਹੈ। ਵੈਸੇ ਮੇਰੇ ਖਿਆਲ ਵਿੱਚ ਅਗਿਆਨਤਾ ਦੀ ਬਜਾਏ ਤੁਅੱਸਬ ਥੋੜ੍ਹੇ ਗਿਆਨ ਜਾਂ ਇੱਕ ਪਾਸੜ ਗਿਆਨ ਵਿਚੋਂ ਪੈਦਾ ਹੁੰਦਾ ਹੈ। ਜਦ ਅਸੀ ਕਿਸੇ ਚੀਜ ਨੂੰ ਪੂਰੀ ਤਰ੍ਹਾਂ ਜਾਣ ਲੈਂਦੇ ਹਾਂ ਅਤੇ ਫਿਰ ਉਸਦੇ ਹੱਕ ਜਾਂ ਵਿਰੋਧ ਵਿੱਚ ਖੜਦੇ ਹਾਂ ਤਾਂ ਅਸੀਂ ਉਸਦੇ ਪ੍ਰਤੀ ਤੁਅੱਸਬੀ ਨਹੀਂ ਹੁੰਦੇ, ਉਸਦੇ ਵਿਰੋਧੀ ਹੋ ਸਕਦੇ ਹਾਂ। *ਤੁਅੱਸਬ ਦਾ ਅਰਥ ਹੈ ਕਿਸੇ ਵਿਅਕਤੀ, ਵਸਤੂ, ਵਿਚਾਰ ਜਾਂ ਵਰਤਾਰੇ ਪ੍ਰਤੀ ਤਰਕ ਜਾਂ ਦਲੀਲ ਤੋਂ ਬਗੈਰ ਹੀ ਮਾੜਾ ਨਜ਼ਰੀਆ ਰੱਖਣਾ।* ਤੁਅੱਸਬ ਅਧੀਨ ਸੰਤੁਲਿਤ ਪਹੁੰਚ ਅਪਨਾਉਣ ਦੀ ਥਾਂ ਇੱਕਪਾਸੜ ਮੁਲਾਂਕਣ ਕੀਤਾ ਜਾਂਦਾ ਹੈ ਅਤੇ ਉਹ ਵੀ ਨਾਂਹਪੱਖੀ। ਸਪਸ਼ਟ ਹੈ ਕਿ ਤੁਅੱਸਬੀ ਸੋਚ ਦਾ ਤਰਕਸ਼ੀਲ ਪਹੁੰਚ ਨਾਲ ਸਿੱਧਾ ਵਿਰੋਧ ਹੈ ਕਿਉਂਕਿ ਤਰਕਸ਼ੀਲਤਾ ਮੰਗ ਕਰਦੀ ਹੈ ਕਿਸੇ ਵੀ ਚੀਜ ਬਾਰੇ ਫੈਸਲਾ ਪੂਰੀ ਪਰਖ ਪੜਤਾਲ ਉਪਰੰਤ ਹੀ ਕੀਤਾ ਜਾਵੇ ਨਾ ਕਿ ਕੁਝ ਸੁਣੀਆਂ ਸੁਣਾਈਆਂ ਜਾਂ ਘੜੀਆਂ ਘੜਾਈਆਂ ਗੱਲਾਂ ਦੇ ਆਧਾਰ ਤੇ ਰਾਏ ਬਣਾ ਲਈ ਜਾਵੇ। ਇਸੇ ਪ੍ਰਸੰਗ ਵਿੱਚ ਸਿਡਨੀ ਸਮਿੱਥ ਦੀ ਟਿੱਪਣੀ ਜ਼ਿਕਰਯੋਗ ਹੈ, ਉਸ ਅਨੁਸਾਰ - ਕਿਸੇ ਵਿਅਕਤੀ ਵਿਚੋਂ ਤੁਅੱਸਬ ਨੂੰ ਤਰਕ ਨਾਲ ਕੱਢਣ ਦੀ ਕੋਸ਼ਿਸ ਨਾ ਕਰੋ, ਉਸਦੇ ਤੁਅੱਸਬ ਪਿੱਛੇ ਕੋਈ ਤਰਕ ਨਹੀ ਸੀ ਇਸ ਲਈ ਕੋਈ ਤਰਕ ਉਸਨੂੰ (ਭਾਵ ਤੁਅੱਸਬ ਨੂੰ) ਦੂਰ ਨਹੀ ਕਰ ਸਕਦਾ। (Never try to reason the prejudice out of a man. It was not reasoned into him, and cannot be reasoned out.) ਉਂਜ ਇਹ ਟਿੱਪਣੀ ਪੂਰੀ ਤਰਾਂ ਠੀਕ ਨਹੀ ਹੈ ਕਿਉਂਕਿ ਭਾਂਵੇ ਤੁਅੱਸਬ ਪਿੱਛੇ ਕੋਈ ਤਰਕ ਨਹੀਂ ਹੁੰਦਾ ਪਰ ਜੇ ਵਿਅਕਤੀ ਦੇ ਸੋਚਣ ਢੰਗ ਵਿੱਚ ਤਰਕ ਪ੍ਰਵੇਸ਼ ਕਰ ਜਾਵੇ ਤਾਂ ਤੁਅੱਸਬ ਆਪਣੇ ਆਪ ਦੂਰ ਭੱਜ ਜਾਵੇਗਾ, ਫਿਰ ਵੀ ਇਹ ਟਿੱਪਣੀ ਤਰਕ ਅਤੇ ਤੁਅੱਸਬ ਦੇ ਵਿਰੋਧ ਨੂੰ ਜੋਰਦਾਰ ਢੰਗ ਨਾਲ ਪੇਸ਼ ਕਰਦੀ ਹੈ।

ਇਹ ਤੁਅੱਸਬੀ ਸੋਚ ਹੀ ਹੈ ਜੋ ਫਿਰਕੂ ਦੰਗੇ ਕਰਵਾਉਂਦੀ ਹੈ, ਦੇਸ਼ਾਂ ਵਿਚਕਾਰ ਲੜਾਈਆਂ ਕਰਵਾਉਂਦੀ ਹੈ, ਲੱਖਾਂ ਲੋਕਾਂ ਨੂੰ ਕਤਲ ਕਰਵਾਉਂਦੀ ਹੈ। ਤੁਅੱਸਬੀ ਸੋਚ ਵਾਲੇ ਵਿਅਕਤੀ ਸਮਝਦੇ ਹਨ ਕਿ ਉਨ੍ਹਾਂ ਦੇ ਜੀਵਨ ਮੁੱਲ ਸਭ ਤੋਂ ਵਧੀਆ ਹਨ, ਉਨ੍ਹਾਂ ਦੀਆਂ ਸਭਿਆਚਾਰਕ ਕਦਰਾਂ ਕੀਮਤਾਂ ਸਭ ਤੋਂ ਵਧੀਆ ਹਨ, ਉਨ੍ਹਾਂ ਦੇ ਵਿਚਾਰ ਸਭ ਤੋਂ ਵਧੀਆ ਹਨ ਜਦ ਕਿ ਬਾਕੀ ਸਭ ਦੇ ਜੀਵਨ ਪ੍ਰਤੀ ਦ੍ਰਿਸ਼ਟੀਕੋਣ, ਵਿਚਾਰ, ਸਭਿਆਚਾਰਕ ਕਦਰਾਂ ਕੀਮਤਾਂ ਬਹੁਤ ਘਟੀਆ ਹਨ। ਇਹ ਗੱਲ ਜਦ ਧਰਮ ਨਾਲ ਜੁੜ ਜਾਂਦੀ ਹੈ ਤਾਂ ਬਹੁਤ ਹੀ ਭਿਆਨਕ ਸਿੱਟੇ ਨਿਕਲਦੇ ਹਨ ਅਤੇ ਇਹ ਗੱਲ ਅਕਸਰ ਹੀ ਧਰਮ ਨਾਲ ਜੁੜ ਜਾਂਦੀ ਹੈ ਕਿਉਂਕਿ ਹਰ ਧਰਮ ਦੇ ਪੈਰੋਕਾਰਾਂ ਵਿੱਚ ਇਹ ਗੱਲ ਸਮਾਈ ਹੁੰਦੀ ਹੈ ਕਿ ਕੇਵਲ ਉਨ੍ਹਾਂ ਦੇ ਧਰਮ ਵਿੱਚ ਦੱਸੀਆਂ ਗੱਲਾਂ ਹੀ ਠੀਕ ਹਨ ਬਾਕੀ ਤਾਂ ਸਭ ਨਰਕਾਂ ਦੇ ਅਧਿਕਾਰੀ ਹੀ ਹਨ।

ਤੁਅੱਸਬ ਜਰੂਰੀ ਨਹੀ ਕਿ ਵੱਖਰੇ ਵਿਚਾਰਾਂ ਪ੍ਰਤੀ ਜਾਂ ਆਪਣੇ ਤੋਂ ਵੱਖਰੇ ਫਿਰਕਿਆਂ ਜਾਂ ਵੱਖਰੀਆਂ ਸੰਸਥਾਵਾਂ ਦੇ ਮੈਂਬਰਾਂ ਪ੍ਰਤੀ ਹੀ ਹੋਣ, ਤੁਅੱਸਬ ਆਪਣੇ ਨਾਲ ਕੰਮ ਕਰਦੇ ਸਾਥੀਆਂ ਪ੍ਰਤੀ ਵੀ ਹੋ ਸਕਦੇ ਹਨ। ਕਿਸੇ ਦੇ ਕੰਮ ਕਰਨ ਦੇ ਢੰਗ ਤੇ ਕਿੰਤੂ ਹੋ ਸਕਦੇ ਹਨ ਜਾਂ ਕਿਸੇ ਵੱਲੋਂ ਸਮੱਸਿਆ ਨੂੰ ਹੱਲ ਕਰਨ ਲਈ ਅਪਣਾਈ ਪਹੁੰਚ ਨਾਲ ਅਸਹਿਮਤੀ ਹੋ ਸਕਦੀ ਹੈ ਪਰ ਜੇ ਇਹ ਕੁਝ ਵਿਸ਼ੇਸ ਮਸਲਿਆਂ ਪ੍ਰਤੀ ਵਿਰੋਧੀ ਰਾਇ ਤੋਂ ਵਧਕੇ ਆਮ ਰੂਪ ਵਿੱਚ ਹੀ ਵਿਅਕਤੀ ਦੇ ਵਿਰੋਧ ਵਿੱਚ ਵਟ ਜਾਂਦੀ ਹੈ ਤਾਂ ਇਸਨੂੰ ਤੁਅੱਸਬ ਕਿਹਾ ਜਾਵੇਗਾ। ਇਸ ਹਾਲਤ ਵਿੱਚ ਉਹਦੀਆਂ ਠੀਕ ਗੱਲਾਂ ਵਿੱਚ ਵੀ ਨੁਕਸ ਫਰਕ ਲੱਭੇ ਜਾਂਦੇ ਹਨ।

ਕਿਸੇ ਵੀ ਵਿਅਕਤੀ ਜਾਂ ਵਰਤਾਰੇ ਪ੍ਰਤੀ ਤਰਕਸ਼ੀਲ ਅਤੇ ਸੰਤੁਲਿਤ ਪਹੁੰਚ ਅਪਨਾਉਣ ਲਈ ਸਾਨੂੰ ਉਸ ਬਾਰੇ ਪੂਰਾ ਪੂਰਾ ਗਿਆਨ ਹਾਸਲ ਕਰਨਾ ਪੈਂਦਾ ਹੈ। ਇਸੇ ਕਰਕੇ ਤਰਕਸ਼ੀਲ ਪਹੁੰਚ ਅਪਨਾਉਣੀ ਔਖੀ ਹੈ ਜਦ ਕਿ ਤੁਅੱਸਬੀ ਸੋਚ ਦਾ ਸ਼ਿਕਾਰ ਬਹੁਤ ਸੌਖਿਆਂ ਹੋਇਆ ਜਾਂਦਾ ਹੈ ਅਤੇ ਇੱਕ ਵਾਰ ਤੁਅੱਸਬ ਦਾ ਸ਼ਿਕਾਰ ਹੋਇਆ ਵਿਅਕਤੀ ਅਕਸਰ ਆਪਣੇ ਤੁਅਸੱਬ ਜਲਦੀ ਛਡਦਾ ਵੀ ਨਹੀਂ। ਉਹ ਆਪਣੀ ਤੁਅੱਸਬੀ ਰਾਏ ਨੂੰ ਹੀ ਠੀਕ ਠਹਿਰਾਉਣ ਦੀ ਕੋਸ਼ਿਸ ਕਰਦਾ ਰਹੇਗਾ ਚਾਹੇ ਉਸ ਦੀਆਂ ਦਲੀਲਾਂ ਵਿੱਚ ਕੋਈ ਵੀ ਦਮ ਨਾ ਹੋਵੇ। ਇਸ ਸਬੰਧੀ ਲਾਰਡ ਜੈਫਰੀ ਨੇ ਇੱਕ ਬੜੀ ਦਿਲਚਸਪ ਟਿੱਪਣੀ ਦਿੱਤੀ ਹੈ - 'ਤੁਅੱਸਬਾਂ ਤੋਂ ਬਚੋ। ਇਹ ਚੂਹਿਆਂ ਵਰਗੇ ਹਨ ਅਤੇ ਆਦਮੀ ਦਾ ਮਨ ਪਿੰਜਰੇ ਵਰਗਾ ; ਇਹ ਅੰਦਰ ਤਾਂ ਆਸਾਨੀ ਨਾਲ ਆ ਜਾਂਦੇ ਹਨ ਪਰ ਇਹਨਾਂ ਦਾ ਬਾਹਰ ਨਿਕਲਣਾ ਮੁਸ਼ਕਿਲ ਹੁੰਦਾ ਹੈ.

○

ਇਹ ਮੈਗਜ਼ੀਨ ਡਾਇਰੈਕਟਰ, ਸਿੱਖਿਆ ਵਿਭਾਗ, ਪੰਜਾਬ, ਚੰਡੀਗੜ੍ਹ ਦੇ ਹੁਕਮ ਨੰ.4-93 ਐਡੀਟਰ, ਪੰਜਾਬ, ਚੰਡੀਗੜ੍ਹ, ਦੇ 17.1.94 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ। ○

ਖਬਰ ਹੈ ਕਿ....

## ਮੱਧ ਪ੍ਰਦੇਸ਼ ਵਿੱਚ ਔਰਤ ਸਤੀ ਹੋਈ

ਭੁਪਾਲ, ਅਗਸੰਤ 6:

ਦਿਲ ਹਿਲਾ ਦੇਣ ਵਾਲੀ ਘਟਨਾ ਵਿੱਚ, ਇੱਕ 65 ਸਾਲਾ ਔਰਤ, ਆਪਣੇ ਮਰਹੂਮ ਪਤੀ ਦੀ ਚਿਖਾ ਵਿੱਚ ਬੈਠ ਗਈ ਅਤੇ ਬਾਅਦ ਵਿੱਚ ਮੱਧਪ੍ਰਦੇਸ਼ ਦੇ ਖੰਨਾ ਜ਼ਿਲੇ ਵਿੱਚ, ਜ਼ਖਮਾਂ ਦੀ ਤਾਬ ਨਾ ਝਲਦੀ ਹੋਈ, ਹਸਪਤਾਲ ਵਿੱਚ ਮਰ ਗਈ। ਪੁਲਿਸ ਦੇ ਦੱਸਣ ਅਨੁਸਾਰ, ਮਾਲੂ ਨਾਂ ਦੇ ਆਦਮੀ ਦੀ ਵਿਧਵਾ ਕੁਟ ਬਾਈ, ਦੋ ਪੁਲਿਸ ਕਰਮੀਆਂ ਦੀ ਹਾਜ਼ਰੀ 'ਚ ਚਿਖਾ 'ਚ ਸਤੀ ਹੋਣ ਲਈ ਗਈ ਤੇ ਜਿਸਨੂੰ ਰੋਕਣ ਦੀ ਕੋਸ਼ਿਸ਼ ਹੋਈ। ਪੁੰਤੂ ਪਿੰਡ ਵਾਲਿਆਂ ਨੇ ਪਥਰਾਓ ਕਰਨਾ ਸ਼ੁਰੂ ਕਰ ਦਿੱਤਾ। ਕੁਟੂ ਬਾਈ ਦੇ ਦੋ ਰੁਆਨ ਪੁੱਤਾਂ ਨੇ ਉਸ ਨੂੰ ਬਚਾਉਣ ਦੀ ਕੋਸ਼ਿਸ਼ ਨਹੀਂ ਕੀਤੀ, ਪੁਲਿਸ ਨੇ ਦੱਸਿਆ।

(ਪੀ.ਟੀ.ਆਈ.ਅੰਗਰੇਜੀ ਟ੍ਰਿਬਿਊਨ )

## ਜੱਜ ਦੇ ਖਿਲਾਫ ਵਾਰੰਟ ਜਾਰੀ ਹੋਏ

ਹਿਸਾਰ, ਅਗਸਤ :ਅਤੀਰਿਕਤ ਚੀਫ ਜੁਡੀਸ਼ਲ ਮੈਜਿਸਟਰੇਟ ਜੈ ਟਿਵਾਟੀਆ ਨੇ ਮਲਕੀਤ ਸਿੰਘ ਵਿਰਦੀ ਐਡੀਸ਼ਨਲ ਸ਼ੈਸ਼ਨ ਜੱਜ, ਜਲੰਧਰ ਅਤੇ ਉਸ ਦੀ ਪਤਨੀ ਦੀਪਇੰਦਰ ਦੇ ਨਾ-ਕਾਬਲੇ ਜ਼ਮਾਨਤ ਵਾਰੰਟ ਜਾਰੀ ਕੀਤੇ ਹਨ। ਅਦਾਲਤ ਨੇ ਉਨ੍ਹਾਂ ਨੂੰ 5 ਸਤੰਬਰ ਦੇ ਦਿਨ ਪੇਸ਼ ਹੋਣ ਲਈ ਕਿਹਾ ਹੈ। ਇਸ ਤੋਂ ਪਹਿਲਾਂ ਵਿਰਦੀ, ਉਸ ਦੀ ਪਤਨੀ ਅਤੇ ਮੋਹਨ ਲਾਲ ਅਤੇ ਕੈਲਾਸ਼ੋ ਦੇਵੀ ਦੇ ਨਾਮ ਅਦਾਲਤ ਨੇ ਸੰਮਨ ਜਾਰੀ ਕੀਤੇ ਸਨ।

ਬਲਰਾਜ ਸਿੰਘ ਅਤੇ ਉਸ ਦੀ ਪਤਨੀ ਸੁਨੀਤਾ ਨੇ ਆਪਣੀ ਸ਼ਿਕਾਇਤ ਵਿੱਚ ਦੋਸ਼ ਲਾਇਆ ਕਿ ਤਾਂਤਰਿਕ ਪ੍ਰੇਮ ਦਾਸ ਉਸਦੇ ਭਰਾ ਨੇ ਜਗਦੀਸ਼ ਅਤੇ ਤਿੰਨ ਸਹਿ-ਦੋਸ਼ੀਆਂ ਨੇ ਛੇ ਸਾਲ ਪਹਿਲਾਂ ਉਨ੍ਹਾਂ ਦਾ ਇੱਕ ਮਹੀਨੇ ਦਾ ਬੱਚਾ ਇੱਕ ਬੇ-ਔਲਾਦ ਜੋੜੇ ਨੂੰ ਵੇਚ ਦਿੱਤਾ ਸੀ। ਸ਼ਿਕਾਇਤ-ਕਰਤਾ ਅਨੁਸਾਰ ਤਾਂਤਰਿਕ ਨੇ ਇਹ ਕਹਿਕੇ ਉਨ੍ਹਾਂ ਤੋਂ ਬੱਚਾ ਲੈ ਲਿਆ ਕਿ ਬੱਚਾ ਨਹਿਸ਼ ਹੈ ਤੇ ਪਰਿਵਾਰ ਲਈ ਹਾਨੀਕਾਰਕ ਹੈ। ਪੁਲਿਸ ਨੇ ਤਾਂਤਰਿਕ ਦੇ ਭਰਾ ਅਤੇ ਸਹਿ-ਦੋਸ਼ੀ ਦਿਨੇਸ਼ ਨੂੰ ਗ੍ਰਿਫਤਾਰ ਕਰ ਲਿਆ ਹੈ ਜਿੰਨਾਂ ਨੇ ਪੁੱਛਗਿੱਛ ਦੌਰਾਨ ਦੱਸਿਆ ਕਿ ਬੱਚਾ ਵਿਰਦੀ ਅਤੇ ਉਸ ਦੀ ਪਤਨੀ ਨੂੰ ਦੇ ਦਿੱਤਾ ਹੈ। ਇਸ ਉਪਰੰਤ ਵਿਰਦੀ ਨੇ ਅਦਾਲਤ ਵਿੱਚ ਅਗਾਊਂ ਜਮਾਨਤ ਦੀ ਅਰਜ਼ੀ ਦਾਇਰ ਕਰ ਦਿੱਤੀ ਹੈ ਅਤੇ ਉਸਦੀ ਪਤਨੀ ਨੇ ਹਾਈਕੋਰਟ ਵਿੱਚ ਅਰਜ਼ੀ ਪਾਈ ਕਿ ਪੁਲਿਸ ਬੱਚੇ ਨੂੰ ਕਬਜ਼ੇ ਵਿੱਚ ਨਾ ਲਵੇ। ਉਸਨੇ ਕਿਹੀ ਕਿ ਬੱਚੇ ਨੂੰ ਉਸਨੇ ਜਨਮ ਦਿੱਤਾ ਹੈ ਅਤੇ ਉਹ ਡੀ.ਐਨ.ਏ.ਦਾ ਟੈਸਟ ਕਰਵਾਣੁਣ ਲਈ ਤਿਆਰ ਹੈ। ਹਾਈਕੋਰਟ ਨੇ ਟੈਸਟ ਲਈ 6 ਅਗਸਤ ਦਿਨ ਤਹਿ ਕੀਤਾ। ਡੀ.ਐਨ.ਏ. ਟੈਸਟ ਤੋਂ ਬਲਰਾਜ ਸਿੰਘ ਦਾ ਹੱਕ ਪ੍ਰਮਾਣਿਤ ਹੋਇਆ ਹੈ। ਪਰ ਧਿਰਾਂ ਨੇ ਸਮਝੌਤਾ ਕਰ ਲਿਆ ਹੈ ਅਤੇ ਜਸਮੇਲ ਸਿੰਘ ਨੇ ਹਲਫੀਆ ਬਿਆਨ ਦੇ ਕੇ ਮੁਕੱਦਮਾ ਵਾਪਿਸ ਲੈ ਲਿਆ ਹੈ। ਇਸ ਦਾ ਪੁਲਿਸ ਵੱਲੋਂ ਵਿਰੋਧ ਹੋਇਆ ਤੇ ਕੋਰਟ ਨੇ ਵਾਰੰਟ ਜਾਰੀ ਕਰ ਦਿੱਤਾ।

(ਅੰਗਰੇਜ਼ੀ ਟ੍ਰਿਬਿਊਨ...ਪੇਸ਼ਕਸ਼ ਸੁਰਿੰਦਰ,ਰਾਮਪੁਰਾ)

## ਮਾਤਾ ਨੂੰ ਖੁਸ਼ ਕਰਨ ਲਈ ਮੰਤਰੀ ਦੀ ਹਾਜ਼ਰੀ ਵਿੱਚ 105 ਬੱਚੇ ਜ਼ਮੀਨ 'ਚ ਦੱਬਕੇ ਰੱਖੇ

ਮਦਰਈ:(22 ਅਗਸਤ,2002)

ਅੰਧਵਿਸ਼ਵਾਸ਼ੀ ਪੇਂਡੂਆਂ ਨੇ ਪੇਰੀਆਰ ਪਿੰਡ ਵਿਚ 105 ਬੱਚਿਆਂ ਨੂੰ ਲਗਭਗ ਇੱਕ ਮਿੰਟ ਤੱਕ ਦੱਬਕੇ ਰੱਖਿਆ। ਜਦ ਉਨ੍ਹਾਂ ਨੂੰ ਬਾਹਰ ਕੱਢਿਆ ਗਿਆ ਤਾਂ ਜ਼ਿਆਦਾ ਬੱਚਿਆਂ ਦੀ ਹਾਲਤ ਚਿੰਤਾਜਨਕ ਸੀ। ਦੇਵੀ ਨੂੰ ਖੁਸ਼ ਕਰਨ ਲਈ ਇਸ ਇਸ ਸਮਾਰੋਹ ਵਿੱਚ ਤਾਮਿਲਨਾਡੂ ਦੇ ਸ਼ਹਿਰੀ ਵਿਕਾਸ ਮੰਤਰੀ ਸੀ.ਦੁਰਈਰਾਜ ਵੀ ਹਾਜ਼ਰ ਸਨ। ਮੁੱਖ ਮੰਤਰੀ ਜੈ ਲਲਿਤਾ ਨੇ ਇਸ ਘਟਨਾ ਤੇ ਕੋਈ ਵੀ ਟਿੱਪਣੀ ਕਰਨ ਤੋਂ ਇਨਕਾਰ ਕੀਤਾ ਹੈ। ਪਿੰਡ ਵਾਸੀਆਂ ਦਾ ਕਹਿਣਾ ਹੈ ਕਿ ਉਨ੍ਹਾਂ ਦੇ ਪਿੰਡ ਵਿੱਚ ਇਹ ਪਰੰਪਰਾ ਸਦੀਆਂ ਤੋਂ ਚਲੀ ਆ ਰਹੀ ਹੈ। ਇਹ ਮਨੌਤ ਹੈ ਕਿ ਜਿਹੜੇ ਲੋਕ ਆਪਣੇ ਬੱਚੇ ਨੂੰ ਮੁੱਥੁਕੁਜੀ ਮਰੀਅਮਾ ਦੇ ਸਾਹਮਣੇ ਪੂਜਾ-ਅਰਚਨਾ ਕਰਕੇ ਇੱਕ ਮਿੰਟ ਲਈ ਦਫਨ ਕਰਦੇ ਹਨ, ਤਾਂ ਉਨ੍ਹਾਂ ਦੀ ਗਰੀਬੀ ਦੂਰ ਹੋ ਜਾਂਦੀ ਹੈ। ਬੁੱਧਵਾਰ ਨੂੰ 105 ਬੱਚਿਆਂ ਨੂੰ ਪੀਲੇ ਕੱਪੜੇ ਵਿੱਚ ਲਪੇਟ ਕੇ ਇੱਕ ਮਿੰਟ ਲਈ ਮਿੱਟੀ 'ਚ ਦਬਾ ਦਿੱਤਾ ਗਿਆ।

(ਧੰਨਵਾਦ ਸਹਿਤ ਅਮਰ ਉਜਾਲਾ)

## ਹਾਦਸੇ ਵਿੱਚ ਸੱਚਾ ਸੌਦਾ ਦੇ 9 ਸ਼ਰਧਾਲੂ ਹਲਾਕ, 38 ਜ਼ਖਮੀ

ਕਾਲਾਂਵਾਲੀ (ਸਿਰਸਾ): 31 ਜੁਲਾਈ(ਭੁਪਿੰਦਰ ਸਿੰਘ ਪੰਨੀਵਾਲੀਆ): ਸਿਰਸਾ ਦੇ ਲਾਗੇ ਪਿੰਡ ਮੌਜੂ ਖੇੜਾ ਨੇੜੇ ਰਾਸ਼ਟਰੀ ਰਾਜ ਮਾਰਗ ਨੰਬਰ 10 'ਤੇ ਅੱਜ ਤੜਕਸਾਰ ਦੋ ਟਰੱਕਾਂ ਵਿੱਚ ਹੋਈ ਜ਼ਬਰਦਸਤ ਟੱਕਰ ਵਿੱਚ ਡੇਰਾ ਸੱਚਾ ਸੌਦਾ ਸਿਰਸਾ ਦੇ 9 ਸ਼ਰਧਾਲੂ ਮਾਰੇ ਗਏ ਜਦਕਿ 38 ਹੋਰ ਫੱਟੜ ਹੋ ਗਏ। ਗੰਭੀਰ ਰੂਪ ਵਿੱਚ ਫੱਟੜ ਪੰਜ ਵਿਅਕਤੀਆਂ ਨੂੰ ਬਾਹਰਲੇ ਹਸਪਤਾਲਾਂ ਵਿੱਚ ਰੈਫਰ ਕਰ ਦਿੱਤਾ ਹੈ।

ਪ੍ਰਾਪਤ ਜਾਣਕਾਰੀ ਅਨੁਸਾਰ ਸਿਰਸਾ ਦੇ ਡੇਰਾ ਸੱਚਾ ਸੌਦਾ ਵਿਖੇ ਕਾਰਸੇਵਾ ਕਰਨ ਆਏ ਪੰਜਾਬ ਦੇ ਸੰਗਰੂਰ ਜ਼ਿਲੇ ਦੇ ਪਾਤੜਾਂ ਬਲਾਕ ਦੇ ਸ਼ਰਧਾਲੂ ਸੁਭਾ ਸਾਢੇ ਤਿੰਨ ਵਜੇ ਦੇ ਕਰੀਬ ਸਿਰਸਾ ਤੋਂ ਵਾਪਸ ਪਾਤੜਾਂ ਵੱਲ ਜਾ ਰਹੇ ਸਨ ਕਿ ਉਨ੍ਹਾਂ ਦਾ ਟਰੱਕ (ਨੰਬਰ ਐਚ.ਆਰ.ਜੇ.-8391) ਜਦੋਂ ਸਿਰਸਾ ਤੋਂ ਲਗਪਗ 10 ਕਿਲੋਮੀਟਰ ਦੂਰ ਪਿੰਡ ਮੌਜੂ ਖੇੜਾ ਲਾਗੇ ਪੁੱਜਾ ਤਾਂ ਸਾਹਮਣੇ ਤੋਂ ਆ ਰਹੇ ਇਕ ਹੋਰ ਟਰੱਕ (ਨੰਬਰ ਐਚ.ਆਰ.-08-6675) ਨਾਲ ਉਸ ਦੀ ਟੱਕਰ ਹੋ ਗਈ। ਟਰੱਕ ਐਨੀ ਭਿਆਨਕ ਸੀ ਕਿ ...ਇਸ ਹਾਦਸੇ ਵਿੱਚ 9 ਵਿਅਕਤੀ ਮੌਕੇ 'ਤੇ ਹੀ ਹਲਾਕ ਹੋ ਗਏ ਜਦ ਕਿ 38 ਹੋਰ ਗੰਭੀਰ ਰੂਪ ਵਿੱਚ ਫੱਟੜ ਹੋ ਗਏ।



# ਖੋਜ ਖਬਰ:

## ਬ੍ਰਹਿਮੰਡ 13 ਬਿਲੀਅਨ ਸਾਲ ਪੁਰਾਣਾ ਹੈ :

ਇੱਕ ਕੋਰੀਅਨ ਤਾਰਾ ਵਿਗਿਆਨੀਆਂ ਅਨੁਸਾਰ ਸਾਡਾ ਬ੍ਰਹਿਮੰਡ, ਪਹਿਲਾਂ ਦੀ ਧਾਰਨਾ ਨਾਲੋਂ ਇੱਕ ਬਿਲੀਅਨ ਸਾਲ, ਭਾਵ 13 ਬਿਲੀਅਨ ਸਾਲ ਪੁਰਾਣਾ ਹੈ। ਉਨ੍ਹਾਂ ਅਨੁਸਾਰ ਤਾਰਿਆਂ ਦੇ ਝੁੰਡ, ਜਿੰਨਾਂ ਨੂੰ ਬਹੁਤ ਹੀ ਪੁਰਾਣਾ ਤਾਰਾ-ਪ੍ਰਬੰਧ ਵਜੋਂ ਆਧਾਰ ਬਣਾਕੇ ਬ੍ਰਹਿਮੰਡ ਦੀ ਉਮਰ ਦਾ ਅੰਦਾਜ਼ਾ ਲਾਇਆ ਜਾਂਦਾ ਰਿਹਾ ਹੈ, ਅਸਲ ਵਿੱਚ ਅਸਾਡੀ ਆਕਾਸ਼ ਗੰਗਾ ਵਿੱਚ ਖਿੱਚ ਕੇ ਲਿਆਂਦੇ ਗਏ ਹਨ। ਇਸ ਦਾ ਅਰਥ ਹੈ ਕਿ ਸਾਨੂੰ ਸਾਡੀ ਆਕਾਸ਼ ਗੰਗਾ ਦੀ ਉਮਰ ਨੂੰ ਜਾਨਣ ਦੀ ਲੋੜ ਹੈ। ਇਸ 'ਚੋਂ ਇਹ ਸਿਧਾਂਤ ਨੂੰ ਬਲ ਮਿਲਦਾ ਹੈ ਕਿ ਆਕਾਸ਼ ਗੰਗਾਂ ਤਾਰਿਆਂ ਦੇ ਝੁੰਡਾਂ ਦੇ ਰਲੇਵੇਂ ਤੇ ਖਿੱਚਕੇ ਨਾਲ ਲਿਆਉਣ ਦੀ ਪ੍ਰੀਕ੍ਰਿਆ ਰਾਹੀਂ ਵਿਕਸਤ ਹੋਈ ਹੈ। ਇਹ ਸਿਧਾਂਤ ਦੀ ਵਜਾਹਤ 'ਨਿਊ ਸਇੰਟਿਫਿਕ' ਨਾਮ ਦੇ ਰਸਾਲੇ 'ਚ ਛਪੇ ਲੇਖ 'ਚ ਜੂਕ ਸ਼ਕਜਿੰਨ ਨਾਮ ਦੇ ਤਾਰਾ ਵਿਗਿਆਨੀ ਨੇ ਕੀਤੀ ਹੈ। ਇਸ ਰਸਾਲੇ ਮੁਤਾਬਿਕ ਆਕਾਸ਼ ਗੰਗਾ ਦੇ ਬਨਣ ਤੇ ਵਿਕਸਤ ਹੋਣ ਦੇ ਵਰਤਾਰੇ ਬਾਰੇ ਹੁਣ ਤੱਕ ਲੰਮੇ ਸਮੇਂ ਤੋਂ ਮੰਨੇ ਜਾਂਦੇ ਵਿਚਾਰਾਂ ਨੂੰ ਝੰਜੋੜਾ ਆਇਆ ਹੈ। ਆਕਾਸ਼ ਗੰਗਾ 150 ਦੇ ਲਗਭਗ ਤਾਰਿਆਂ ਦੇ ਸੰਘਣੇ ਝੁੰਡਾ ਨਾਲ ਬਣੀ ਹੈ। ਜਿੰਨਾਂ ਨੂੰ ਤਾਰਾ ਵਿਗਿਆਨੀ 'Astronomical fossils' ਵਜੋਂ ਅਧਿਐਨ ਕਰ ਰਹੇ ਹਨ ਤਾਂ ਜੋ ਅਤੀਤ ਵਿੱਚ ਝਾਕਿਆ ਜਾ ਸਕੇ। ਹੁਣ ਦੀ ਖੋਜ ਤੋਂ ਪਤਾ ਲੱਗਿਆ ਹੈ ਕਿ ਅਸੀਂ ਗਲਤ ਅਵਿਸ਼ੇਸ਼ਾਂ ਦੀ ਛਾਣਬੀਣ ਕਰਦੇ ਰਹੇ ਹਾਂ। ਇਹ ਅਵਿਸ਼ੇਸ਼ ਗੁਆਂਢੀ ਆਕਾਸ਼ ਗੰਗਾਂ, ਜਿਸ ਨੂੰ ਵੱਡੀ Magallanic Cloud ਵਜੋਂ ਜਾਣਿਆ ਜਾਂਦਾ ਹੈ, ਵਿੱਚੋਂ ਸਾਡੀ ਆਕਾਸ਼ ਗੰਗਾ ਵਿੱਚ ਆਏ। ਪੁਰਾਣੀ ਖੋਜ ਮੁਤਾਬਕ, ਆਕਾਸ਼ ਗੰਗਾ ਦੇ 150 ਤਾਰਾ ਝੁੰਡਾਂ 'ਚੋਂ ਦੋ ਦਰਜਨ ਦੇ ਲਗਭਗ ਦੂਜੀਆਂ ਆਕਾਸ਼ ਗੰਗਾਵਾਂ 'ਚੋਂ ਆ ਕੇ ਸ਼ਾਮਲ ਹੋਏ। ਇਹ ਝੁੰਡ Globalar Cluster ਦੇ ਪ੍ਰਤਿਨਿਧਨ ਹਨ, ਜੋ ਪੂਰਬਲੀ ਆਕਾਸ਼ ਗੰਗਾ ਦੇ ਤਬਾਹ ਹੋਣ ਦੌਰਾਨ ਹੋਂਦ 'ਚ ਆਏ। ਬ੍ਰੂਨ ਇਸ ਵਿਚਾਰ ਨਾਲ ਸਹਿਮਤ ਨਹੀਂ। ਉਸ ਅਨੁਸਾਰ ਇਹ ਝੁੰਡ ਗੁਆਂਢੀ ਆਕਾਸ਼ ਗੰਗਾ ਵਿੱਚ ਇੱਕ ਬਿਲੀਅਨ ਸਾਲ ਪਹਿਲਾਂ ਹੋਂਦ ਵਿੱਚ ਆਏ ਸਨ।

(12 ਅਗਸਤ, 02 ਟਾਈਮਜ਼ ਆਫ ਇੰਡੀਆ)

ਲਿਆ ਸਕਦਾ ਹੈ। ਇਹ ਟਕਰਾ ਦੀਆਂ ਸੰਭਾਵਨਾਵਾਂ ਬਹੁਤ ਘੱਟ ਹਨ, ਪਰ ਵਿਗਿਆਨੀਆਂ ਅਨੁਸਾਰ ਇਸ ਨੂੰ ਰੱਦ ਵੀ ਨਹੀਂ ਕੀਤਾ ਜਾ ਸਕਦਾ।

ਜੇ ਇਹ ਉਪ-ਗ੍ਰਹਿ, ਜਿਸ ਦਾ ਨਾਮ 2002 N.T. 7 ਹੈ, ਧਰਤੀ ਨਾਲ ਟਕਰਾਉਂਦਾ ਹੈ, ਤਾਂ ਇਸ ਘਟਨਾ ਦੇ ਵਾਪਰਨ ਦੀ ਸੰਭਾਵਨਾ 1 ਫਰਵਰੀ, 2019; ਦੇ ਦਿਨ ਹੋਵੇਗੀ। ਨਾਸਾ ਦੀ ਇੱਕ ਪ੍ਰਯੋਗਸ਼ਾਲਾ ਦੇ ਵਿਗਿਆਨੀ ਨੇ ਕਿਹਾ ਕਿ ਇਸ ਟਕਰਾ ਦੀਆਂ ਸੰਭਾਵਨਾਵਾਂ 0.2 ਮਿਲੀਅਨ ਵਿੱਚੋਂ ਇੱਕ ਹੋ ਸਕਦੀਆਂ ਹਨ। 0 ਤੋਂ 10 Tornio Scale ਮੁਤਾਬਿਕ ਇਸ ਉਪਗ੍ਰਹਿ ਦਾ ਰੈਕ 1 ਬਣਦਾ ਹੈ। 0 ਉਪਰ ਕੋਈ ਖਤਰਾ ਨਹੀਂ, ਪਰ ਇਸ ਦੇ ਨੰਬਰ 10 ਤੱਕ ਚਲੇ ਜਾਣ ਤੇ ਇਸ ਦੀ ਤਬਾਹੀ ਵਿਸ਼ਵ-ਵਿਆਪੀ ਹੋਵੇਗੀ। ਤਾਰਾ ਵਿਗਿਆਨੀਆਂ ਨੇ 2002 N.T.7 ਨੂੰ 9 ਜੁਲਾਈ ਨੂੰ ਲੱਭਿਆ। ਦੋ ਹਫਤਿਆਂ ਦੇ ਅਵਲੋਕਨ ਬਾਅਦ, ਉਨ੍ਹਾਂ ਨੇ ਇਸ ਦੇ ਗ੍ਰਹਿ-ਪੱਥ ਦਾ ਠੀਕ ਠੀਕ ਅੰਦਾਜ਼ਾ ਲਾਇਆ। ਦੂਜੇ ਗ੍ਰਹਿਆਂ ਦੇ ਮੁਕਾਬਲੇ ਇਹ 42 ਡਿਗਰੀ ਦੀ ਟੇਡ ਨਾਲ ਸੂਰਜ ਦੁਆਲੇ 837 ਦਿਨਾਂ 'ਚ ਇੱਕ ਚੱਕਰ ਲਾਉਂਦਾ ਹੈ। ਪਰੰਤੂ ਹਾਲੇ, ਤਾਰਾ ਵਿਗਿਆਨੀਆਂ ਨੇ ਇਸ ਸਹੀ ਸਥਿਤੀ ਨੂੰ ਜਾਨਣਾ ਹੈ ਤੇ ਇਸ ਲਈ ਉਹ ਹਾਲੇ ਇਹ ਪੱਕ ਨਾਲ ਨਹੀਂ ਦੱਸ ਸਕਦੇ ਕਿ ਇਹ ਉਪ-ਗ੍ਰਹਿ 1 ਫਰਵਰੀ, 2019, ਨੂੰ ਕਿਸ ਥਾਂ 'ਤੇ ਹੋਵੇਗਾ। 2002 N.T.7 ਡੇਢ ਮੀਲ ਚੌੜਾ ਹੈ, ਜੇ ਇਹ ਧਰਤੀ ਨਾਲ ਟਕਰਾਉਂਦਾ ਹੈ ਤਾਂ ਇਸ ਦੀ ਰਫ਼ਤਾਰ 60,000 ਮੀਲ ਪ੍ਰਤਿ ਘੰਟਾ ਹੋਵੇਗੀ ਅਤੇ ਸਾਰੀ ਬਨਸਪਤੀ ਨਸ਼ਟ ਹੋ ਜਾਵੇਗੀ। ਆਮ ਤੌਰ 'ਤੇ 2002 N.T.2 ਦੇ ਆਕਾਰ ਦਾ ਉਪ-ਗ੍ਰਹਿ ਮਿਲੀਅਨ ਸਾਲਾਂ ਬਾਅਦ ਧਰਤੀ ਨਾਲ ਟਕਰਾਉਂਦਾ ਹੈ। 65 ਮਿਲੀਅਨ ਸਾਲ ਪਹਿਲਾਂ 9 ਮੀਲ ਚੌੜਾ ਕੇਤੂ ਧਰਤੀ ਨਾਲ ਟਕਰਾਇਆ ਤੇ ਉਸਨੇ ਸਾਰੇ ਡਾਇਨਾਸੁਰ ਮਾਰ ਦਿੱਤੇ। ਸੰਨ 2019 ਤੋਂ ਬਾਅਦ, 2002 N.T.7 ਉਪ-ਗ੍ਰਹਿ ਧਰਤੀ ਨੇੜਿਓਂ 2044,2053,2060 ਅਤੇ 2078 ਨੂੰ ਗੁਜ਼ਰੇਗਾ। ਕੁੱਝ ਹੋਰ ਅਧਿਐਨ ਬਾਅਦ ਵਿਗਿਆਨੀ ਸਹੀ ਭਵਿੱਖਬਾਣੀ ਕਰਨ ਦੇ ਯੋਗ ਹੋਣਗੇ। ਚਿੱਤਰ ਹੇਠਾਂ ਹੈ।

(ਟਾਈਮਜ਼ ਆਫ ਇੰਡੀਆ)




ਧਰਤੀ ਤੋਂ ਦੂਰੀ 0.771AU
ਸੂਰਜ ਤੋਂ ਦੂਰੀ 1.657AU

# ਜਗਿਆਸਾ

? ਕਾਗਜ਼ ਕਿਵੇਂ ਅਤੇ ਕਦੋਂ ਬਣਿਆ ? ਕੇ.ਸੀ.ਰੁਪਾਣਾ

– ਚੀਨ ਦੀ ਸ਼ਾਹੀ ਅਦਾਲਣ ਵਿਚ ਕੰਮ ਕਰਦੇ ਇਕ ਮੁਲਾਜ਼ਮ ਤੇ ਲੁਨ ਨੇ ਕਾਗਜ਼ ਬਣਾਉਣ ਦੀ ਵਿਧੀ ਦੀ ਖੋਜ ਅੱਜ ਤੋਂ ਲਗਭਗ 2000 ਸਾਲ ਪਹਿਲਾਂ ਕੀਤੀ। ਇਸ ਤੋਂ ਪਹਿਲਾਂ ਲਿਖਤ-ਪੜਤ ਦਾ ਕੰਮ ਉਥੇ ਭੇਡਾਂ ਜਾਂ ਵੱਛਿਆਂ ਦੀਆਂ ਖੱਲਾਂ ਦੇ ਉਪਰ ਕੀਤਾ ਜਾਂਦਾ ਸੀ। ਪੁਰਾਤਨ ਮਿਸਰ ਵਾਸੀ (Papyrns) ਨੂੰ ਕੁੱਟ ਕੇ ਪੱਧਰਾ ਕਰਕੇ ਕਾਗਜ਼ ਦੇ ਤੌਰ ਤੇ ਵਰਤਦੇ ਸਨ।

ਬੇਸ਼ੱਕ ਝਿੱਲੀ ਸਾਫ ਕੀਤਾ ਚਮੜਾ ਬੜੇ ਹੰਢਣਸਾਰ ਸਨ, ਪਰ ਉਹ ਨਿੱਤ ਨਵੀਂ ਜਮਾਂ ਹੋ ਰਹੀ ਜਾਣਕਾਰੀ ਨੂੰ ਸਾਂਭਣ ਲਈ ਨਾਕਾਫੀ ਸਨ। ਅੰਦਾਜ਼ੇ ਮੁਤਾਬਿਕ 200 ਸਫਿਆਂ ਦੀ ਇਕ ਕਿਤਾਬ ਲਈ 12 ਭੇਡਾਂ ਦੀ ਖੱਲ ਦੀ ਜ਼ਰੂਰਤ ਹੁੰਦੀ ਸੀ।

ਤੇ ਲੁਨ ਨੇ ਸੋਚਿਆ ਕੋਈ ਵੀ ਰੇਸ਼ੇਦਾਰ ਪਦਾਰਥ ਤੋਂ ਕਾਗਜ਼ ਬਣਾਇਆ ਜਾ ਸਕਦਾ ਹੈ।ਇਸ ਨੂੰ ਪਾਣੀ ਵਿਚ ਮਿਲਾ ਕੇ ਅਤੇ (ਇਸ ਵਿਚ ਇਕ ਅਜਿਹਾ ਪਦਾਰਥ ਵੀ ਪਾਇਆ ਜਾਂਦਾ ਹੈ, ਜੋ ਸਿਆਹੀ ਨੂੰ ਖਿਲਰਣ ਤੋਂ ਰੋਕੇ) ਦਬਾ ਦੇ ਕੇ ਕਾਗਜ਼ ਦੇ ਵਰਕੇ ਬਣਾ ਜਾਂਦੇ ਹਨ।

1850 ਤਕ ਕਾਗਜ਼ ਬਣਾਉਣ ਲਈ ਲਾਈਨਨ ਅਤੇ ਸੂਤੀ ਕਪੜਿਆਂ ਦੀਆਂ ਟਾਕੀਆਂ ਹੀ ਵਰਤੀਆਂ ਜਾਂਦੀਆਂ ਸਨ ਜਿਸ ਤੋਂ ਵਧੀਆ ਕਾਗਜ਼ ਤਿਆਰ ਹੁੰਦਾ ਸੀ। ਫੇਰ ਕਾਗਜ਼ ਦੀ ਮੰਗ ਏਨੀ ਵਧ ਗਈ ਕਿ ਹੋਰ ਤਰਾਂ ਦੇ ਕੱਚੇ ਮਾਲ ਦੀ ਜ਼ਰੂਰਤ ਹੋਈ। ਜਿਸ 'ਚੋਂ ਦਰਖ਼ਤਾਂ ਦੀ ਗੁਦ ਨੂੰ ਕਚੇ ਮਾਲ ਵਜੋਂ ਵਰਤਣ ਦੀ ਖੋਜ ਹੋਈ। ਇਸ ਕੰਮ ਲਈ ਸਭ ਤੋਂ ਵਧੀਆਂ ਰੁੱਖ ਚੀਲ, ਦਿਆਰ ਗਿਣਿਆ ਗਿਆ।

ਲੱਕੜ – ਭਾਵੇ ਕਿਸੇ ਵੀ ਪੌਦੇ ਦੀ ਹੋਵੇ - ਉਸ ਵਿਚਲੇ ਕੋਸ਼-ਰਸਾਂ ਤੇ ਬਨਸਪਤੀ ਬਨਾਉਣ ਵਾਲੇ ਪਦਾਰਥ ਲਗਭਗ 2.5 ਐਮ. ਐਮ. ਲੰਮਾ ਰੇਸ਼ਾ ਬਣਾਉਂਦੇ ਹਨ। ਲੱਕੜ ਦੇ ਟੁਕੜੇ ਕਰਕੇ ਅਤੇ ਇਸ ਵਿਚ ਰਸਾਇਣ ਮਿਲਾਕੇ ਇਸ ਨੂੰ ਉਚੇ ਤਾਪਮਾਨ ਅਤੇ ਦਬਾਉ ਤੇ ਗਰਮ ਕਰਕੇ ਰੇਸ਼ਿਆਂ ਨੂੰ ਗੁੱਦ ਨਾਲੋਂ ਅਲੱਗ ਕੀਤਾ ਜਾਂਦਾ ਹੈ। ਇਸ ਵਿਚੋਂ ਮਿਲਾਵਟਾਂ ਨੂੰ ਕੱਢਿਆ ਜਾਂਦਾ ਹੈ ਤਾਂ ਸਫੈਦ ਰੰਗ ਬਣਾਉਣ ਲਈ ਰੰਗਕਾਟ ਵਰਤੇ ਜਾਂਦੇ ਹਨ।

ਫੇਰ ਇਸ ਮਿਸ਼ਰਨ ਨੂੰ ਪਤਲੀ ਝੀਥ ਵਿਚ ਦੀ ਲੰਘਾ ਕੇ ਇਸ ਵਿਚੋਂ ਪਾਣੀ ਤੇ ਨਮੀ ਨੂੰ ਅਲੱਗ ਕੀਤਾ ਜਾਂਦਾ ਹੈ ਤੇ ਕਾਗਜ਼ ਦੀ ਪਤਲੀ ਪਰਤ ਹੋਂਦ ਵਿਚ ਆ ਜਾਂਦੀ ਹੈ। ਇਸ ਤੋਂ ਬਾਅਦ ਕਾਗਜ਼ ਉਪਰ ਚੀਨੀ ਮਿੱਟੀ, ਜਾਂ Titanium DioXide ਦਾ ਲੇਪ ਚਾੜਿਆ ਜਾਂਦਾ ਹੈ ਤਾਂ ਜੋ ਇਸ ਦੀ ਸਤਹ ਕੂਲੀ ਤੇ ਸਾਫ ਹੋ ਜਾਵੇ।

? ਸ਼ੀਸ਼ਾ ਸਖ਼ਤ ਕਿਉਂ ਅਤੇ ਪਲਾਸਟਿਕ ਲਚਕਦਾਰ ਕਿਉਂ ਹੁੰਦਾ ਹੈ(ਰਾਜਵੀਰ ਕੌਰ, ਨੰਦਗੜ੍ਹ)

– ਸ਼ੀਸ਼ਾ ਬਹੁਤ ਸਾਰੇ ਛੋਟੇ ਇਕ ਦੂਜੇ ਨਾਲ ਪੂਰੀ ਤਰਾਂ ਜੁੜੇ ਹੋਏ ਅਣੂੰ ਦਾ ਬਣਿਆ ਹੁੰਦਾ ਹੈ। ਇਸ ਲਈ ਜੇ ਸਖਤੀ ਦਾ ਪ੍ਰਯੋਗ ਕੀਤਾ ਜਾਵੇ ਤਾਂ ਅਣੂੰ ਬਿਖਰ ਜਾਂਦੇ ਹਨ। ਭਾਵੇਂ ਸ਼ੀਸ਼ਾ ਤਿੜਕ ਜਾਂ ਟੁੱਟ ਜਾਂਦਾ ਹੈ। ਇਸ ਦੇ ਉਲਟ ਪਲਾਸਟਿਕ ਦਾ ਬਣਿਆ ਹੁੰਦਾ ਹੈ। ਜੋ ਵੱਡ-ਅਕਾਰੀ ਅਣੂੰਆਂ ਨਾਲ ਢਿੱਲੀ ਤਰ੍ਹਾਂ ਜੁੜੇ ਹੁੰਦੇ ਹਨ। ਇਸ ਲਈ ਇਸ ਵਿਚਲੇ ਅਣੂੰ ਇਕ ਦੂਜੇ ਉਤੋਂ ਤਿਲਕ ਜਾਂਦੇ ਹਨ। ਜਿਸ ਨਾਲ ਪਲਾਸਟਿਕ 'ਚ ਲਚਕ ਆ ਜਾਂਦੀ ਹੈ।

? ਸ਼ੀਸ਼ਾ ਕਿਵੇਂ ਹੋਂਦ ਵਿਚ ਆਇਆ ? (ਹਰਸੰਗੀਤ)

– ਪੰਜ ਹਜ਼ਾਰ ਵਰ੍ਹੇ ਪਹਿਲਾਂ ਦੀ ਗੱਲ ਹੈ। ਕਿਸੇ ਸ਼ਖਸ ਨੇ ਮੱਧਪੂਰਬ ਵਿਚ ਸਮੁੰਦਰ ਦੇ ਕੰਢੇ ਅੱਗ ਬਾਲੀ ਤਾਂ ਦੇਖਿਆ ਕਿ ਰੇਤ ਉਪਰ ਚਮਕਦਾਰ ਪਾਰਦਰਸ਼ੀ ਦਾਣਿਆਂ ਵਾਂਗ ਗੋਲ ਦਾਣੇ ਬਣੇ ਹੋਏ ਹਨ। ਇਸੇ ਘਟਨਾ ਨੇ ਵੀਹਵੀਂ ਸਦੀ ਵਿਚ ਘਰੋਗੀ ਤੇ ਇਮਾਰਤਸਾਜ਼ੀ ਵਿਚ ਵਰਤੇ ਜਾਣ ਵਾਲੇ ਸ਼ੀਸ਼ੇ ਦਾ ਮੁੱਢ ਬੰਨਿਆ ਸੀ। ਪਥਰੀਲੇ ਪਦਾਰਥ ਦੇ ਕੱਚੇ ਮਾਲ ਤੋਂ ਸ਼ੀਸ਼ਾ ਬਣਦਾ ਹੈ। ਇਹ ਧਰਤੀ ਵਿਚੋਂ ਮਿਲਣ ਵਾਲੇ ਖਣਿਜ ਪਦਾਰਥਾਂ 'ਚ ਸਭ ਤੋਂ ਜ਼ਿਆਦਾ ਮਾਤਰਾ ਵਿਚ ਮਿਲਦਾ ਹੈ। ਰੰਗ ਵਿਚ ਦੁੱਧ ਵਰਗਾ ਇਹ ਪਦਾਰਥ ਗ੍ਰੇਨਾਈਟ ਤੇ ਹੋਰ ਬਹੁਤ ਸਾਰੀਆਂ ਚਟਾਨਾ 'ਚ ਮਿਲਦਾ ਹੈ। ਸੀਲਿਕਾ ਦਾ ਸਭ ਤੋਂ ਵੱਡਾ ਸੋਮਾ ਸਮੁੰਦਰੀ ਤੱਟ ਹਨ, ਜਿੱਥੇ ਸਮੁੰਦਰ ਦੀਆਂ ਲਹਿਰਾਂ ਚਟਾਨਾਂ ਖੋਰ-ਖੋਰ ਕੇ ਰੇਤ ਦੀ ਸ਼ਕਲ ਵਿਚ ਕਿਨਾਰੇ ਲਿਆ ਸੁੱਟਦੀਆਂ ਹਨ। ਤੁਹਾਡਾ ਜਦ ਕਦੇ ਵੀ ਸਮੁੰਦਰ ਦੇਕੰਢੇ ਗੇੜਾ ਵੱਜੇ, ਹੱਥ ਵਿਚ ਰੇਤ ਦੀ ਮੁੱਠ ਲੈ ਕੇ ਦੇਖਿਓ। ਕੋਈ ਵੀ ਅਰਧ-ਪਾਰਦਰਸ਼ੀ ਕਣ, ਜੋ ਕਾਲਾ, ਲਾਲ, ਪੀਲਾ ਜਾਂ ਕਿਸੇ ਵਿਸ਼ੇਸ਼ ਰੰਗ ਦਾ ਨਾ ਹੋਵੇ, ਇਹ ਸੀਲਿਕਾ ਦਾ ਕਣ ਹੋਵੇਗਾ। ਰੇਤ ਵਿਚ ਹੋਰ ਵੀ ਖਣਿਜ ਪਦਾਰਥ ਹੁੰਦੇ ਹਨ। ਪਰੰਤੂ ਸੀਲਿਕਾ ਇਸ ਦਾ ਵੱਡਾ ਮੁੱਖ ਹਿੱਸਾ ਹੁੰਦਾ ਹੈ। ਇਹ ਸਖਤ ਅਘੁਲਣਸ਼ੀਲ ਹੁੰਦਾ ਹੈ। ਇਹ ਖ਼ਰਾਬ ਨਹੀਂ ਹੁੰਦਾ ਸ਼ੁੱਧ ਸੀਲਿਕਾ ਦਾ ਪਿਘਲਣ ਬਿੰਦੂ ਬਹੁਤ ਉਚੱਾ ਹੁੰਦਾ ਹੈ। ਆਮ ਅੱਗ ਇਸ ਨੂੰ ਸ਼ੀਸ਼ੇ ਵਿਚ ਤਬਦੀਲ ਨਹੀਂ ਕਰ ਸਕਦੀ। ਇਸ ਲਈ ਪਹਿਲੇ ਮੱਧਪੂਰਬੀ ਸਖਸ਼ ਨੇ, ਜੋ ਅੱਗ ਰੇਤ ਉਪਰ ਬਾਲੀ ਸੀ, ਉਸ ਵਿਚ ਸੋਡੀਅਮ ਦੇ ਕੰਮਪਾਉਡ ਜ਼ਰੂਰ ਹੋਣਗੇ ਜੋ ਸਮੁੰਦਰ ਜਾਂ ਝੀਲ ਦੇ ਪਾਣੀ ਦੇ ਵਾਸ਼ਪੀਕਰਣ ਉਪਰੰਤ ਬਚ ਜਾਂਦਾ ਹੈ। ਸੋਡੀਅਮ ਦੇ ਰਲਣ ਨਾਲ ਸੀਲਿਕਾ ਦੀ ਉਬਲਣ ਦਰਜਾ ਘਟ ਜਾਂਦਾ ਹੈ।

ਅੱਜਕਲ, ਸੋਡਾ ਅਤੇ ਕਲੀ ਨੂੰ ਸੀਲਿਕਾ ਵਿਚ ਮਿਲਾ ਕੇ, ਸ਼ੀਸ਼ਾ ਤਿਆਰ ਕੀਤਾ ਜਾਂਦਾ ਹੈ, ਜਿਸ ਤੋਂ ਬੋਤਲਾਂ, ਗਲਾਸ ਅਤੇ ਖਿੜਕੀਆਂ ਦੇ ਸ਼ੀਸ਼ੇ ਬਣਦੇ ਹਨ। ਜਦੋਂ ਸ਼ੀਸ਼ਾ ਠੰਢਾ ਹੁੰਦਾ ਹੈ ਇਸ ਦੀ ਬਣਤਰ ਦੁਬਾਰਾ ਸੀਲਿਕਾ ਦੇ ਕਣਾਂ 'ਚ ਤਬਦੀਲ ਨਹੀਂ ਹੋ ਸਕਦੀ, ਇਸ ਨੂੰ ਅੰਨ੍ਹਾ ਜਾਂ ਧੁੰਦਲਾ ਸ਼ੀਸ਼ਾ ਆਖਦੇ ਹਨ।

ਸ਼ੀਸ਼ੇ ਦੇ ਗੁਣਾਂ ਨੂੰ ਵਧਾਉਣ ਜਾਂ ਇਸ ਨੂੰ ਰੰਗਦਾਰ ਬਣਾਉਣ ਲਈ ਇਸ ਵਿਚ ਕੁਝ ਹੋਰ ਪਦਾਰਥ ਵੀ ਸ਼ਾਮਿਲ ਕੀਤੇ ਜਾਂਦੇ ਹਨ। ਉਦਾਹਰਣ ਲਈ, ਸ਼ੀਸ਼ੇ ਵਿਚ 10-15% Boric Oxcide ਪਾਇਆ ਜਾਂਦਾ ਹੈ, ਜੋ ਸ਼ੀਸ਼ੇ ਨੂੰ ਅਚਾਨਕ ਗਰਮੀ ਜਾਂ ਸਰਦੀ ਦੇ ਖਿਲਾਫ ਤਕੜਾ ਕਰਦਾ ਹੈ, ਅੱਜਕਲ, ਸ਼ੀਸ਼ਿਆਂ ਨੂੰ ਬਣਾਉਣ ਲਈ ਮਿਸ਼ਰਤ ਤੱਤਾਂ ਨੂੰ ਵੱਡੇ ਟੈਂਬਾਂ ਵਿਚ ਗਰਮ ਕੀਤਾ ਜਾਂਦਾ ਹੈ। ਇਹ ਮਿਸ਼ਰਣ ਟੁੱਟੇ ਹੋਏ ਸ਼ੀਸ਼ਿਆ ਦਾ ਬਣਿਆ ਹੁੰਦਾ ਹੈ, ਜਿਸ ਨੂੰ Cullet ਕਹਿੰਦੇ ਹਨ। ਜੋ ਘੱਟ ਤਾਪ ਤੇ ਪਿਘਲਾ ਕੇ ਸ਼ੀਸ਼ੇ ਦੇ ਵੱਡੇ ਆਕਾਰ ਵਿਚ ਬਦਲ ਜਾਂਦੇ ਹਨ।

ਸ਼ੀਸ਼ੇ ਨੂੰ ਆਮ ਤੌਰ 'ਤੇ ਨਰਮ ਪਦਾਰਥ ਮੰਨਿਆ ਜਾਂਦਾ ਹੈ। ਜਦੋਂ ਕਿ ਅਸਲ ਵਿਚ ਇਹ ਬਹੁਤ ਸਖਤ ਹੁੰਦਾ ਹੈ। ਜੇ ਇਸ ਨੂੰ ਧਾਗੇ ਦੇ ਰੂਪ ਵਿਚ ਕੱਤਿਆ ਜਾਵੇ ਤਾਂ ਇਸ ਦਾ ਧਾਗਾ ਸਟੀਲ ਤੋਂ ਪੰਜ ਗੁਣਾ ਵੱਧ ਸਖਤ ਹੁੰਦਾ ਹੈ। ਸ਼ੀਸ਼ੇ ਦੇ ਧਾਗਿਆਂ ਨੂੰ ਪਲਾਸਟਿਕ ਵਿਚ ਮਿਲਾ ਦਈਏ ਤਾਂ ਇਕ G. R.P. (Glass, Fibre Reniforced Plastic) ਨਾਮੀ ਪਦਾਰਥ ਬਣਦਾ ਹੈ, ਜੋ ਕਿਸ਼ਤੀਆਂ ਜਾਂ ਕਾਰਾਂ ਦੀ ਬਾਡੀ ਬਨਾਉਣ ਦੇ ਕੰਮ ਆਉਂਦਾ ਹੈ। ਸਖਤ ਸ਼ੀਸ਼ਾ ਬਨਾਉਣ ਲਈ ਇਸ ਨੂੰ ਪੰਘਰਾਓ ਦਰਜੇ ਤੋਂ ਥੋੜਾ ਘੱਟ ਗਰਮ ਕੀਤਾ ਜਾਂਦਾ ਹੈ ਤੇ ਫਿਰ ਇਕ ਦਮ ਠੰਢੇ ਪਾਣੀ 'ਚ ਪਾ ਦਿੱਤਾ ਜਾਂਦਾ ਹੈ। Laminated Glass ਸ਼ੀਸ਼ੇ ਦੀਆਂ ਦੋ ਪਰਤਾਂ ਵਿਚ ਇਕ ਪਰਤ ਪਲਾਸਟਿਕ ਦੀ ਪਾਕੇ ਬਣਾਇਆ ਜਾਂਦਾ ਹੈ। ਇਸੇ ਲਈ ਸ਼ੀਸ਼ਾ ਸੱਟ ਵੱਜਣ 'ਤੇ ਸਿਰਫ ਤਿੜਕ ਜਾਂਦਾ ਹੈ, ਟੁੱਟਦਾ ਨਹੀਂ। ਜ਼ਹਾਜ਼ਾਂ ਦੀਆਂ ਬਾਰੀਆਂ 'ਚ ਅਜੇਹੇ ਸ਼ੀਸ਼ੇ ਹੀ ਜੜੇ ਹੁੰਦੇ ਹਨ ਜੋ ਵੱਧ ਤੋਂ ਵੱਧ ਤਾਪਮਾਨ ਸਹਿਣ ਅਤੇ ਜਾਨਵਰਾਂ ਨਾਲ ਟਕਰਾਉਣ ਦੇ ਬਾਵਜੂਦ ਟੁੱਟਦੇ ਨਹੀਂ ਹਨ। ਬੇਸ਼ੱਕ ਅਜੇਹੇ ਸ਼ੀਸ਼ਿਆਂ ਨੂੰ ਤਿੰਨ ਜਾਂ ਚਾਰ ਪਰਤਾਂ ਨਾਲ ਬਣਾਇਆ ਜਾਂਦਾ ਹੈ, ਇੱਥੋਂ ਤਕ ਕਿ ਬੁੱਲਟ-ਪਰੂਫ ਸ਼ੀਸ਼ੇ ਵੀ ਇਸ ਵਿਧੀ ਨਾਲ ਬਣਾਏ ਜਾਂਦੇ ਹਨ। ਇਸ ਚਰਚਾ 'ਚੋਂ ਸਪਸ਼ਟ ਹੁੰਦਾ ਹੈ ਕਿ ਸ਼ੀਸ਼ਾ ਏਨਾ ਕਮਜ਼ੋਰ ਨਹੀਂ ਹੁੰਦਾ ਜਿੰਨਾਂ ਸਮਝਿਆ ਜਾਂਦਾ ਹੈ।

?ਅਲਰਜੀ ਕੀ ਹੁੰਦੀ ਹੈ ਅਤੇ ਕਿੰਨੇ ਕਿਸਮ ਦੀ ਹੁੰਦੀ ਹੈ।

ਸੁਭਾਸ਼ ਬੱਲੂਆਣਾ

– ਇੱਕ ਵਿਸ਼ੇਸ਼ ਕਿਸਮ ਦੇ ਅਲਰਜੀ ਕਰਨ ਵਾਲੇ ਕਾਰਕ ਪ੍ਰਤਿ ਅਤਿ-ਅਧਿਕ ਸੰਵੇਦਨਸ਼ੀਲਤਾ ਦੀ ਸਥਿਤੀ ਨੂੰ ਅਲਰਜੀ ਕਹਿੰਦੇ ਹਨ। ਇਹ ਕੋਈ ਵੀ ਅਜਿਹਾ ਪਦਾਰਥ ਜੋ ਅਸਰ ਹੇਠ ਵਿਅਕਤੀ 'ਚ ਤੁਰੰਤ ਅਤਿ-ਅਧਿਕ ਪ੍ਰਤਿਕਰਮ ਪੈਦਾ ਕਰਦਾ ਹੋਵੇ, ਤੋਂ ਹੁੰਦਾ ਹੈ। ਅਲਰਜੀ ਹਰ ਵਿਅਕਤੀ ਦੀ ਬਚਾਓ ਪ੍ਰਣਾਲੀ ਦੀ ਸ਼ਕਤੀ ਤੇ ਸਮਰਥਾ 'ਤੇ ਨਿਰਭਰ ਕਰਦਾ ਹੈ। ਹਰ ਵਿਅਕਤੀ ਉਤੇ ਹਰ ਅਲਰਜੀ-ਕਾਰਕ ਅਸਰ-ਅੰਦਾਜ਼ ਨਹੀਂ ਹੁੰਦਾ। ਕਈ ਵਿਅਕਤੀ ਨਿੱਘੇ ਕਮਰੇ 'ਚੋਂ ਬਾਹਰ ਠੰਢ ਵਿੱਚ ਨਿਕਲਦਿਆਂ ਹੀ ਛਿੱਕਾਂ ਮਾਰਨ ਲੱਗ ਜਾਂਦੇ ਹਨ, ਪ੍ਰੰਤੂ ਕਈਆਂ ਨੂੰ ਕੋਈ ਫਰਕ ਨਹੀਂ ਪੈਂਦਾ। ਅਲਰਜੀ ਦੀਆਂ ਬੇਸ਼ੁਮਾਰ ਕਿਸਮਾਂ 'ਚੋਂ ਕੁੱਝ ਕੁ ਹੇਠ ਲਿਖੀਆਂ ਹਨ:-

ਜੀਵਾਣੂ ਅਲਰਜੀ - ਇਹ ਵਿਅਕਤੀਆਂ ਨੂੰ ਸੂਖਮ ਕਿਸਮ ਦੇ ਜੀਵਾਣੂਆਂ ਤੋਂ ਅਲਰਜੀ ਹੁੰਦੀ ਹੈ।

ਠੰਡ ਨਾਲ ਅਲਰਜੀ : ਠੰਡ ਲੱਗਣ ਨਾਲ ਸਰੀਰ ਦੀਆਂ ਕੋਸ਼ਕਾਵਾਂ 'ਚੋਂ ਹਿਸਟਾਮਿਨ ਨਾਮੀ ਰਸਾਇਣ ਰਿਸਦਾ ਹੈ ਜੋ ਇਸਦਾ ਕਾਰਨ ਬਣਦਾ ਹੈ।

ਫੇਫੜਿਆਂ ਦੀ ਅਲਰਜੀ : ਸਾਹ ਦੇ ਰੋਗ ਇਸ ਕਿਸਮ ਅਧੀਨ ਆਉਂਦੇ ਹਨ।

ਦਵਾਈ ਤੋਂ ਅਲਰਜੀ : ਕਿਸੇ ਖਾਸ ਕਿਸਮ ਦੀ ਦਵਾਈ ਨਾਲ ਹੋਣ ਵਾਲੀ ਅਲਰਜੀ, ਜਿਵੇਂ ਪੈਨਸਲੀਨ ਹਰ ਬੰਦੇ ਨੂੰ ਮਾਫਕ ਨਹੀਂ ਹੁੰਦੀ।

ਖੁਰਾਕ-ਅਲਰਜੀ : ਸਾਰੀਆਂ ਖਾਣ ਵਾਲੀਆਂ ਚੀਜ਼ਾਂ ਸਾਰਿਆਂ ਨੂੰ ਮਾਫਕ ਨਹੀਂ ਹੁੰਦੀਆਂ, ਜਿਵੇਂ ਕਈ ਬੰਦਿਆਂ ਨੂੰ ਆਂਡੇ ਅਤੇ ਕਈਆਂ ਨੂੰ ਅਰਬੀ ਜਿਹੀਆਂ ਸਬਜ਼ੀਆਂ ਅਲਰਜੀ ਕਰਦੀਆਂ ਹਨ ਅਤੇ ਖਾਣ ਉਪਰੰਤ ਉਨ੍ਹਾਂ ਦੇ ਸਰੀਰ 'ਤੇ ਧੱਫੜ ਹੋ ਜਾਂਦੇ ਹਨ।

ਪੁਸ਼ਤੈਨੀ-ਅਲਰਜੀ : ਇਹ ਪੀੜੀ-ਦਰ-ਪੀੜੀ ਚਲਿਆ ਆਉਂਦਾ ਰੋਗ ਹੈ। ਵੱਡ-ਵਡੇਰਿਆਂ ਨੂੰ ਜਿਸ ਵਸਤੂ ਤੋਂ ਅਲਰਜੀ ਹੁੰਦੀ ਹੈ,ਆਉਣ ਵਾਲੀਆਂ ਨਸਲਾਂ 'ਚ ਇਹੀ ਤੁਰਦੀ ਰਹਿੰਦੀ ਹੈ।

ਲੁਕਵੀਂ ਅਲਰਜੀ : ਇਹ ਅਲਰਜੀ ਇੱਕ-ਦਮ ਨਹੀਂ ਹੁੰਦੀ ਅਤੇ ਅਲਰਜੀ-ਕਾਰਕ ਦਾ ਪ੍ਰਭਾਵ ਪਛੜਕੇ ਹੁੰਦਾ ਹੈ।

ਪਰਾਗਣ-ਅਲਰਜੀ : ਫੁੱਲਾਂ ਵਿਚਲੇ ਪਰਾਗਣ ਹਵਾ ਵਿੱਚ ਉਡਦੇ ਫਿਰਦੇ ਹਨ। ਸਾਹ ਦੇ ਰੋਗਾਂ ਵਿੱਚ ਇਸਦਾ ਵੱਡਾ ਰੋਲ ਹੈ।

ਧੂੜ-ਅਲਰਜੀ : ਧੂੜ ਨਾਲ ਅਕਸਰ ਲੋਕਾਂ ਨੂੰ ਅਲਰਜੀ ਹੋ ਜਾਂਦੀ ਹੈ। ਕਈ ਵਾਰ ਪੁਰਾਣੀਆਂ ਕਿਤਾਬਾਂ ਨੂੰ ਖੋਲਦਿਆਂ ਅਤੇ ਪੜਦਿਆਂ ਇਨ੍ਹਾਂ 'ਚੋਂ ਨਿਕਲਦੀ ਬਰੀਕ ਧੂੜ ਬੜੀ ਖਤਰਨਾਕ ਹੁੰਦੀ ਹੈ।

ਇਨ੍ਹਾਂ ਦੀ ਸੂਚੀ ਹੋਰ ਵੀ ਲੰਬੀ ਹੋ ਸਕਦੀ ਹੈ। ਕਿਸ ਬੰਦੇ ਨੂੰ ਕਿਸ ਚੀਜ਼ ਤੋਂ ਅਲਰਜੀ ਹੁੰਦੀ ਹੈ, ਉਹ ਬੰਦਾ ਖੁਦ ਚੌਕਸੀ ਨਾਲ ਪਤਾ ਲਾ ਸਕਦਾ ਹੈ। ਇਸਦੇ ਮੈਡੀਕਲ ਟੈਸਟ ਵੀ ਹੋ ਸਕਦੇ ਹਨ ਪਰ ਉਹ ਲੰਮੇ ਅਤੇ ਗੁੰਝਲਦਾਰ ਹੁੰਦੇ ਹਨ।

ਇੱਰੋ ਇੱਕ ਅਲਰਜੀ ਅਜਿਹੀ ਹੈ ਜਿਸਤੋਂ ਸੌਖਿਆਂ ਬਚਿਆ ਜਾ ਸਕਦਾ ਹੈ ਅਤੇ ਖੁਸ਼ ਰਿਹਾ ਜਾ ਸਕਦਾ ਹੈ, ਉਹ ਹੈ ਦੂਸਰਿਆਂ ਕੁੱਝ ਵਿਸ਼ੇਸ਼ ਬੰਦਿਆਂ ਤੋਂ ਅਲਰਜੀ ਜਿੰਨ੍ਹਾਂ ਤੋਂ ਕਿਨਾਰਾ ਕਰਕੇ ਸਹਿਜੇ ਬਚਿਆ ਜਾ ਸਕਦਾ ਹੈ।

ਦੁਮੇਲ ਦੇ ਉਸ ਪਾਰ:

# ਉਪ-ਗ੍ਰਹਿ

ਉਦੈਵੀਰ ਸਿੰਘ ਮੂਲ ਲੇਖਕ

ਜਦੋਂ ਵੀ ਅਸੀਂ ਧਰਤੀ ਤੋਂ ਉਪਰ ਵੱਲ ਜਾਂਦੇ ਹਾਂ ਸੋਨੇ ਰੰਗੀ ਕਿਰਨਾਂ ਨਾਲ ਸਜੀ ਆਥਣ, ਦੂਰ ਉਚੇ-ਉਚੇ ਪਹਾੜ, ਪਹਾੜਾਂ ਤੋਂ ਪਰੇ ਸੂਰਜ ਅਤੇ ਉਸ ਤੋਂ ਅੱਗੇ ਧਰਤੀ ਅਸਮਾਨ ਮਿਲਦੇ ਪ੍ਰਤੀਤ ਹੁੰਦੇ ਹਨ । ਕਿੰਨਾਂ ਸ਼ਾਂਤ ਜਿਹਾ ਅਨੁਭਵ ਹੈ । ਪਰ ਇਸ ਦੁਮੇਲ ਦੇ ਉਸ ਪਾਰ ਦਾ ਸੰਸਾਰ ਨਾ ਤਾਂ ਇੰਨਾ ਸੀਮਤ ਹੈ ਅਤੇ ਨਾ ਹੀ ਇੰਨਾ ਸ਼ਾਂਤ ।

ਧਰਤੀ ਤੋਂ 20 ਕਿਲੋਮੀਟਰ ਤੱਕ ਹਵਾ ਦਾ ਸਾਮਰਾਜ ਹੈ । ਸੂਰਜ ਦੀ ਗਰਮੀ ਨਾਲ ਹਵਾ ਵਿਚ ਹਲਚਲ ਹੁੰਦੀ ਹੈ ਜਿਸ ਨਾਲ ਮੌਸਮ ਵਿੱਚ ਬਦਲਾਵ ਆਉਂਦਾ ਰਹਿੰਦਾ ਹੈ । ਹਵਾ ਦੀ ਹਲਚਲ ਧਰਤੀ ਦਾ ਤਾਪਮਾਨ ਅਤੇ ਨਮੀਂ ਬਦਲ ਦਿੰਦੀ ਹੈ । ਕਦੇ ਧਰਤੀ ਤੋਂ ਬੱਦਲ ਉਡ ਜਾਂਦੇ ਹਨ ਤੇ ਕਦੇ ਇਹ ਅਸਮਾਨ ਨੂੰ ਢਕ ਲੈਂਦੇ ਹਨ । ਭਿਆਨਕ ਸਮੁੰਦਰੀ ਤੂਫਾਨਾਂ ਦਾ ਕਾਰਨ ਵੀ ਹਵਾ ਦੀ ਪੱਟੀ ਹੀ ਹੈ । ਹਵਾ ਦੀ ਹਲਚਲ ਉਪਰ ਲਗਾਤਾਰ ਨਜ਼ਰ ਰੱਖਣ ਲਈ ਧਰਤੀ ਵਾਸੀਆਂ ਨੇ ਲਗਭਗ 36,000 ਕਿਲੋਮੀਟਰ ਦੀ ਉਚਾਈ 'ਤੇ ਅਸਮਾਨ ਵਿੱਚ ਉਪ-ਗ੍ਰਹਿ ਸਥਾਪਤ ਕੀਤੇ ਹਨ । ਭਾਰਤ ਤੋਂ ਇਲਾਵਾ ਅਮਰੀਕਾ, ਜਪਾਨ, ਜਰਮਨੀ, ਫਰਾਂਸ, ਰੂਸ ਅਤੇ ਯੂਰਪੀਅਨ ਪੁਲਾੜ ਏਜੰਸੀ ਦੇ ਅਨੇਕਾਂ ਉਪ-ਗ੍ਰਹਿ ਧਰਤੀ ਦੇ ਨਾਲ ਸੂਰਜ ਦਾ ਚੱਕਰ ਲਗਾ ਰਹੇ ਹਨ । ਇਹ ਆਪੋ-ਆਪਣੇ ਦੇਸਾਂ ਨੂੰ ਮਹੱਤਵਪੂਰਨ ਜਾਣਕਾਰੀਆਂ ਭੇਜ ਰਹੇ ਹਨ । ਰੋਜ਼ਾਨਾ ਟੈਲੀਵੀਜ਼ਨ ਦੇ ਪਰਦੇ ਉਪਰ ਅਸੀਂ ਜਿਹੜੀ ਧਰਤੀ ਦਾ ਚਿੱਤਰ ਦੇਖਦੇ ਹਾਂ ਉਹ ਇਨ੍ਹਾਂ ਉਪ-ਗ੍ਰਹਿਆਂ ਤੋਂ ਹੀ ਪ੍ਰਾਪਤ ਹੁੰਦਾ ਹੈ । ਇਨ੍ਹਾਂ ਉਪ-ਗ੍ਰਹਿਾਂ ਤੋਂ ਸਿਰਫ ਮੌਸਮ ਦੀ ਜਾਣਕਾਰੀ ਹੀ ਨਹੀਂ ਮਿਲਦੀ, ਟੈਲੀ-ਕਮਿਊਨੀਕੇਸ਼ਨ, ਟੈਲੀਵੀਜ਼ਨ ਪ੍ਰਸਾਰਨ, ਰੇਡੀਓ ਸੰਦੇਸ਼ ਪ੍ਰਸਾਰਨ ਵਿੱਚ ਵੀ ਇਨ੍ਹਾਂ ਉਪ-ਗ੍ਰਹਿਆਂ ਦਾ ਮਹੱਤਵਪੂਰਨ ਯੋਗਦਾਨ ਹੈ । ਖ਼ਗੋਲ ਵਿਗਿਆਨੀ ਹੁਣ ਤੱਕ ਲਗਭਗ 5,000 ਉਪ-ਗ੍ਰਹਿ ਦੁਮੇਲ ਦੇ ਉਸ ਪਾਰ ਭੇਜ ਚੁੱਕੇ ਹਨ ।

ਉਪ-ਗ੍ਰਹਿ ਕਿਸੇ ਵੀ ਦੇਸ਼ ਦਾ ਕਿਉਂ ਨਾ ਹੋਵੇ ਵਿਗਿਆਨੀ ਬੀਤਦੇ ਸਮੇਂ ਅਨੁਸਾਰ ਉਸ ਦੀਂ ਹੋ ਰਹੀ ਟੁੱਟ-ਭੱਜ ਨੂੰ ਨਹੀਂ ਰੋਕ ਸਕਣਗੇ । ਇਹ ਆਪਣੀ ਟੁੱਟ-ਭੱਜ ਅਤੇ ਬਿਮਾਰੀ ਦੀ ਹਾਲਤ ਵਿੱਚ ਧਰਤੀ ਨਾਲ ਟਕਰਾਉਣਗੇ ਤੇ ਧਰਤ-ਵਾਸੀਆਂ ਲਈ ਪ੍ਰੇਸ਼ਾਨੀ ਪੈਦਾ ਕਰਨਗੇ । 10 ਜੁਲਾਈ, 1979 ਨੂੰ ਇੱਕ ਅਮਰੀਕੀ ਉਪ-ਗ੍ਰਹਿ ਆਪਣੇ ਉਪ-ਗ੍ਰਹਿ ਪੱਥ ਤੇ ਘੁੰਮਣ ਦੀ ਬਜਾਏ ਅਚਾਨਕ ਆਸਟਰੇਲੀਆ ਵੱਲ ਮੁੜ ਗਿਆ । ਧਰਤੀ ਦੇ ਵਾਯੂਮੰਡਲ ਨਾਲ ਟਕਰਾਇਆ ਅਤੇ ਬਿਖਰ ਗਿਆ । ਵੇਲਡੇਨੀਆ (ਆਸਟਰੇਲੀਆ) ਤੋਂ 10 ਮੀਲ ਦੂਰ ਬਸਤੀ ਦੇ ਚਾਰੋਂ ਪਾਸੇ ਲੱਗਿਆ ਕਿ ਸੈਂਕੜੇ ਤੇਜ਼ ਰੌਸ਼ਨੀ ਛੱਡਦੇ ਟੁਕੜੇ ਹੇਠਾਂ ਆ ਰਹੇ ਹਨ । ਲਗਭਗ 10 ਟਨ ਦੇ ਇਹ ਟੁਕੜੇ ਧਰਤੀ 'ਤੇ ਡਿੱਗਣ ਤੋਂ ਪਹਿਲਾਂ ਅੱਗ ਦੇ ਗੋਲਿਆਂ ਦੇ ਰੂਪ ਵਿੱਚ ਘੁੰਮਦੇ ਹੋਏ ਆਸਟਰੇਲੀਆ ਦੇ ਦੱਖਣੀ-ਪੱਛਮੀ ਭਾਗ ਵਿੱਚ ਡਿੱਗੇ ਤਾਂ ਧਰਤੀ ਵਾਸੀ ਕੰਬ ਉਠੇ । ਇਹ ਮੌਕਾ-ਮੇਲ ਹੀ ਸੀ ਕਿ ਕੋਈ ਜਾਨੀ-ਮਾਲੀ ਨੁਕਸਾਨ ਨਹੀਂ ਹੋਇਆ । 23 ਮਾਰਚ 2001 ਨੂੰ ਰੂਸ ਦੇ ਉਪ-ਗ੍ਰਹਿ ਮੀਰ ਦਾ ਮਿਜ਼ਾਜ ਵੀ ਗੜਬੜ ਹੋ ਗਿਆ ਤੇ ਇਹ ਵੀ ਟਕਰਾਉਣ ਲਈ ਧਰਤੀ ਵੱਲ ਆਉਣ ਲੱਗਾ । ਧਰਤੀ ਵਾਸੀ ਫਿਰ ਕੰਬ ਗਏ । ਆਸਟਰੇਲੀਆ ਅਤੇ ਫਿਜ਼ੀ ਦੇ ਵਿਚਕਾਰ ਦੇ ਕੁੱਝ ਹਿੱਸਿਆਂ ਵਿੱਚ 130 ਟਨ ਵਜ਼ਨੀ ਇਸ ਉਪ-ਗ੍ਰਹਿ ਦੇ ਕੁੱਝ ਹਿੱਸੇ ਧਰਤੀ ਉਪਰ ਡਿੱਗਣ ਦੀ ਸੰਭਾਵਨਾ ਦੱਸੀ ਜਾਣ ਲੱਗੀ । 40 ਟਨ ਵਜ਼ਨ ਦੇ ਟੁਕੜੇ 1,500 ਡਿਗਰੀ ਸੈਲਸੀਅਸ ਤਾਪਮਾਨ ਦੇ ਹੋਣ ਕਾਰਨ ਬੇਹੱਦ ਖਤਰਨਾਕ ਸੀ । ਇਸ ਲਈ ਵਧੇਰੇ ਸਾਵਧਾਨੀ ਵਰਤੀ ਗਈ । ਇਤਫ਼ਾਕ ਨਾਲ ਇਸ ਵਾਰ ਵੀ ਕੋਈ ਜਾਨ-ਮਾਲ ਦਾ ਨੁਕਸਾਨ ਨਹੀਂ ਹੋਇਆ । ਹੁਣ ਸੈਂਕੜੇ ਟੁੱਟੇ-ਭੱਜੇ ਅਤੇ ਬਿਮਾਰ ਉਪ-ਗ੍ਰਹਿਆਂ ਨੂੰ ਪ੍ਰਸ਼ਾਂਤ ਮਹਾਂਸਾਗਰ ਅਤੇ ਹੋਰਨਾਂ ਸਮੁੰਦਰਾਂ ਵਿੱਚ ਜਲ ਸਮਾਧੀ ਦਿੱਤੀ ਜਾ ਚੁੱਕੀ ਹੈ । ਇਹ ਵਿਗਿਆਨੀਆਂ ਦੀ ਵਿੱਲਖਣ ਪ੍ਰਤਿਭਾ ਦਾ ਨਤੀਜਾ ਹੈ ਕਿ ਉਪ-ਗ੍ਰਹਿਆਂ ਦੇ ਡਿੱਗਣ ਨਾਲ ਜਾਨ-ਮਾਲ ਦਾ ਕੋਈ ਨੁਕਸਾਨ ਨਹੀਂ ਹੋਇਆ । ਪਰ ਖ਼ਤਰਾ ਟਲਿਆ ਨਹੀਂ ਜਿਉਂ-ਦਾ-ਤਿਉਂ ਬਰਕਰਾਰ ਹੈ ।

ਭਾਰਤ ਵਿੱਚ ਉਪ-ਗ੍ਰਹਿ ਭੇਜਣ ਦੀ ਸ਼ੁਰੂਆਤ 1963 ਵਿੱਚ ਹੋਈ ਜਦੋਂ ਇੱਕ ਰਾਕਟ 200 ਕਿਲੋਮੀਟਰ ਦੀ ਉਚਾਈ ਤੇ ਭੇਜਿਆ ਗਿਆ । ਇਹ ਅਮਰੀਕੀ ਸ਼ੋਧ ਵਿਗਿਆਨੀਆਂ ਨੂੰ ਸਮਰਪਿਤ ਕੀਤਾ ਗਿਆ ਸੀ । ਇਸ ਤੋਂ ਬਾਅਦ 1975 ਵਿੱਚ ਆਰੀਆ ਭੱਟ ਨਾਂ ਦਾ ਉਪ-ਗ੍ਰਹਿ ਸ਼ੋਧ ਕਾਰਜਾਂ ਲਈ ਭੇਜਿਆ ਗਿਆ । ਉਪ-ਗ੍ਰਹਿ ਭੇਜਣ ਦੀ ਕੜੀ ਵਿੱਚ ਭਾਸਕਰ-1 ਅਤੇ ਭਾਸਕਰ-2 ਨਾਂ ਦੇ ਉਪ-ਗ੍ਰਹਿ 1979 ਅਤੇ 1981 ਵਿੱਚ ਛੱਡੇ ਗਏ । ਭਾਰਤੀ ਵਿਗਿਆਨੀਆਂ ਨੇ ਪ੍ਰਯੋਗਿਕ ਉਪ-ਗ੍ਰਹਿ ਏਰੀਅਨ ਪੈਸਿੰਜਰ ਪੇ ਲੋਡ ਐਕਸਪੈਰੀਮੈਂਟ ਭਾਵ ਨਾਂ ਦਾ ਉਪ-ਗ੍ਰਹਿ 1980 ਵਿੱਚ, ਰੋਹਿਣੀ ਨਾਂ ਦੇ ਉਪ-ਗ੍ਰਹਿ ਨੂੰ ਪੁਲਾੜ ਵਿੱਚ ਭੇਜਣ ਦੇ ਇੱਕ ਸਾਲ ਬਾਅਦ ਭੇਜਿਆ ਗਿਆ । ਇਸਤੋਂ ਬਾਅਦ 1983 ਤੋਂ 1990 ਦੇ ਵਿਚਕਾਰ ਅਮਰੀਕਾ ਵਿੱਚ ਬਣੇ ਉਪ-ਗ੍ਰਹਿ (ਇਨਸੈਟ 1 ਏ, 1 ਬੀ, 1 ਸੀ, ਅਤੇ 1 ਡੀ) ਭਾਰਤੀ ਵਿਗਿਆਨੀਆਂ ਦੀ ਦੇਖ-ਰੇਖ ਹੇਠ ਭੇਜੇ ਗਏ । ਇਨ੍ਹਾਂ ਵਿੱਚੋਂ ਇਨਸੈਟ 1 ਡੀ ਹੁਣ ਵੀ ਕੰਮ ਕਰ ਰਿਹਾ ਹੈ । 1992 ਤੱਕ ਭਾਰਤੀ ਖ਼ਗੋਲ ਵਿਗਿਆਨੀ ਆਪਣੇ ਦੇਸ਼ ਵਿੱਚ ਹੀ ਉਪ-ਗ੍ਰਹਿ ਬਣਾਉਣ ਯੋਗ ਹੋ ਗਏ ਅਤੇ ਇਸੇ ਹੀ ਸਾਲ ਇਨਸੈਟ 2 ਏ ਨਾਂ ਦਾ ਉਪ-ਗ੍ਰਹਿ ਪੁਲਾੜ ਵਿੱਚ ਭੇਜਿਆ ਗਿਆ । ਜੁਲਾਈ 1993 ਵਿੱਚ ਸਵਦੇਸ਼ੀ ਉਪ-ਗ੍ਰਹਿ ਇਨਸੈਟ 2 ਬੀ ਨੂੰ ਸਫਲਤਾ ਨਾਲ



ਆਪਣੇ ਨਿਰਧਾਰਿਤ ਗ੍ਰਹਿ-ਪਥ ਵਿੱਚ ਸਥਾਪਿਤ ਕੀਤਾ ਗਿਆ । ਭਾਰਤੀ ਉਪ-ਗ੍ਰਹਿ ਇਨਸੈਟ 2 ਸੀ ਨੂੰ 1995 ਵਿਚ ਪੁਲਾੜ ਵਿਚ ਭੇਜਿਆ ਗਿਆ । ਭਾਰਤੀ ਖ਼ਗੋਲ ਵਿਗਿਆਨੀਆਂ ਨੇ ਉਪ-ਗ੍ਰਹਿ ਭੇਜਣ ਦੀ ਲੜੀ ਜਾਰੀ ਰਖਦੇ ਹੋਏ ਜੂਨ 1997 ਵਿਚ ਸਵਦੇਸ਼ੀ ਉਪ-ਗ੍ਰਹਿ ਇਨਸੈਟ 2 ਡੀ ਭੇਜਿਆ ਪਰ ਇਸ ਨੇ ਅਕਤੂਬਰ 1997 ਵਿਚ ਕੰਮ ਕਰਨਾ ਬੰਦ ਕਰ ਦਿੱਤਾ । ਭਾਰਤੀ ਵਿਗਿਆਨੀਆਂ ਨੇ ਹਿੰਮਤ ਨਹੀਂ ਹਾਰੀ ਅਤੇ ਅਪ੍ਰੈਲ 1999 ਵਿਚ ਭਾਰਤੀ ਉਪ-ਗ੍ਰਹਿ ਇਨਸੈਟ 2 ਈ ਸਫਲਤਾ ਨਾਲ ਪੁਲਾੜ ਵਿਚ ਭੇਜਿਆ । ਇਨਸੈਟ 3 ਏ. 3ਬੀ, 3ਸੀ, 3ਡੀ ਅਤੇ 3ਈ ਦਾ ਨਿਰਮਾਣ ਜਾਰੀ ਹੈ ਅਤੇ ਇਨਸੈਟ 3 ਈ ਪੁਲਾੜ ਵਿੱਚ ਭੇਜਿਆ ਵੀ ਜਾ ਚੁੱਕਿਆ ਹੈ । ਇਨ੍ਹਾਂ ਸਾਰੇ ਉਪ-ਗ੍ਰਹਿਆਂ ਵਿਚ ਸ਼ੋਰ ਪੱਟੀਆਂ ਲੱਗੀਆਂ ਹਨ ਜਿਹੜੀਆਂ ਸੂਰਜ ਤੋਂ ਪ੍ਰਾਪਤ ਤਾਪ ਊਰਜਾ ਨੂੰ ਬਿਜਲਈ ਧਾਰਾ ਵਿਚ ਬਦਲ ਦਿੰਦੀ ਹੈ । ਇਸ ਬਿਜਲਈ ਧਾਰਾ ਨਾਲ ਹੀ ਉਪ-ਗ੍ਰਹਿ ਦੇ ਪੁਰਜ਼ੇ ਕੰਮ ਕਰਦੇ ਹਨ । ਭਾਰਤ ਦੇ ਵੱਖੋ-ਵੱਖਰੇ ਖੇਤਰਾਂ ਦਾ ਤਾਪਮਾਨ, ਨਮੀ ਅਤੇ ਹਵਾ ਦੀ ਗਤੀ ਮਾਪਣ ਲਈ ਵੀ ਉਪਕਰਣ ਇਨ੍ਹਾਂ ਗ੍ਰਹਿਆਂ ਵਿਚ ਲੱਗੇ ਹੋਏ ਹਨ । ਧਰਤੀ ਤੇ ਉਡਦੇ ਬੱਦਲਾਂ ਦੀ ਫੋਟੋ ਖਿੱਚਣ ਲਈ ਇਨ੍ਹਾਂ ਵਿਚ ਸ਼ਕਤੀਸ਼ਾਲੀ ਸੈਂਸਰ ਲੱਗੇ ਹੋਏ ਹਨ ਜਿਹੜੇ ਰਾਤ ਸਮੇਂ ਵੀ ਗਰਮੀ ਦੀਆਂ ਤਰੰਗਾਂ ਦੇ ਪ੍ਰਭਾਵ ਨਾਲ ਫੋਟੋਆਂ ਖਿੱਚਦੇ ਰਹਿੰਦੇ ਹਨ । ਉਪ-ਗ੍ਰਹਿ ਧਰਤੀ ਤੋਂ ਪ੍ਰਾਪਤ ਸੂਚਨਾਵਾਂ ਨੂੰ ਆਪਣੇ ਕੋਲ ਨਹੀਂ ਰੱਖਦੇ ਸਗੋਂ ਤੁਰੰਤ ਨਿਰਧਾਰਿਤ ਨਿਯੰਤਰਣ ਕੇਂਦਰਾਂ ਨੂੰ ਬਿਜਲੀ ਚੁੰਬਕੀ ਤਰੰਗਾਂ ਦੇ ਰੂਪ ਵਿੱਚ ਭੇਜਦੇ ਰਹਿੰਦੇ ਹਨ । ਇਸ ਕਰਕੇ ਹੀ ਅਸੀਂ ਬੱਦਲਾਂ ਦੇ ਚਿੱਤਰ ਅਤੇ ਧਰਤੀ ਦੇ ਚਿੱਤਰ ਰੋਜ਼ਾਨਾ ਟੈਲੀਵੀਜ਼ਨ ਉਪਰ ਦੇਖ ਸਕਦੇ ਹਾਂ । ਇਨ੍ਹਾਂ ਗ੍ਰਹਿਆਂ ਨੂੰ ਹਮੇਸ਼ਾ ਸੂਰਜ ਵੱਲ ਰੱਖਣ ਲਈ ਉਪਕਰਣ ਵੀ ਇਨ੍ਹਾਂ ਨਾਲ ਜੁੜੇ ਹਨ । ਭਿਆਨਕ ਸਮੁੰਦਰੀ ਤੂਫਾਨਾਂ ਦੀ ਚੇਤਾਵਨੀ ਦੇ ਸੰਕੇਤ ਭਾਰਤੀ ਨਿਯੰਤਰਣ ਕੇਂਦਰਾਂ ਨੂੰ ਭੇਜਣਾ ਅਤੇ ਪ੍ਰਭਾਵਿਤ ਲੋਕਾਂ ਨੂੰ ਨਿਯੰਤਰਣ ਕੇਂਦਰਾਂ ਨੂੰ ਭੇਜਣਾ ਅਤੇ ਪ੍ਰਭਾਵਿਤ ਲੋਕਾਂ ਨੂੰ

ਸੰਦੇਸ਼ ਪ੍ਰਸਾਰਨ ਦਾ ਕੰਮ ਵੀ ਉਪ-ਗ੍ਰਹਿ ਜ਼ਿੰਮੇ ਹੈ । ਭਾਰਤੀ ਸੰਸਥਾਵਾਂ ਵਿਚ ਇੰਡੀਅਨ ਰਿਮੋਟ ਸੈਂਸਿੰਗ ਉਪ-ਗ੍ਰਹਿਆਂ ਦਾ ਮਹੱਤਵਪੂਰਣ ਯੋਗਦਾਨ ਹੈ । 18 ਅਪ੍ਰੈਲ 2001 ਨੂੰ ਭਾਰਤੀ ਪੁਲਾੜ ਵਿਗਿਆਨੀਆਂ ਨੇ ਪ੍ਰਯੋਗਿਕ ਸੰਚਾਰ ਉਪ-ਗ੍ਰਹਿ ਜੀ ਸੈਟ-1 ਨੂੰ ਆਪਣੇ ਨਿਰਧਾਰਿਤ ਉਪ-ਗ੍ਰਹਿ ਪੱਥ ਵਿਚ ਸਥਾਪਤ ਕਰਕੇ ਉਪ-ਗ੍ਰਹਿ ਸਥਾਪਤ ਕਰਨ ਦੇ ਇਤਿਹਾਸ ਵਿਚ ਇੱਕ ਸੁਨਹਿਰੀ ਕਾਂਡ ਜੋੜ ਦਿੱਤਾ । ਇਸ ਉਪ-ਗ੍ਰਹਿ ਨਾਲ ਸੂਚਨਾ ਸੇਵਾਵਾਂ ਤੋਂ ਇਲਾਵਾ ਬ੍ਰਹਿਮੰਡ ਅਤੇ ਉਲਕਾਵਾਂ ਉਪਰ ਵੀ ਸੋਧ ਕੀਤੀ ਜਾਵੇਗੀ ।

ਪੁਲਾੜ ਵਿੱਚ 36,000 ਕਿਲੋਮੀਟਰ ਦੀ ਉਚਾਈ ਉਪਰ ਚੱਕਰ ਲਗਾ ਰਹੇ ਭਾਰਤੀ ਉਪ-ਗ੍ਰਹਿਆਂ ਨੂੰ ਭਟਕਣ ਤੋਂ ਰੋਕਣ ਦਾ ਕੰਮ ਕਰਨਾਟਕ ਰਾਜ ਵਿੱਚ ਹਸਨ ਨਾਮ ਦੇ ਸਥਾਨ 'ਤੇ ਬਣਿਆ ਨਿਯੰਤਰਣ ਕੇਂਦਰ ਤੋਂ ਇੰਡੀਅਨ ਪੁਲਾੜ ਖੋਜ ਸੰਸਥਾ (ਇਸਰੋ) ਦੇ ਵਿਗਿਆਨਕ ਸ਼ਕਤੀਸ਼ਾਲੀ ਕੰਮਪਿਊਟਰਾਂ ਨਾਲ ਕਰ ਰਹੇ ਹਨ । ਉਥੇ ਲੱਗਿਆ ਵਿਸ਼ਾਲ ਏਂਟੀਨਾ ਬਿਜਲਈ ਚੁੰਬਕੀ ਤਰੰਗਾਂ ਦੇ ਰੂਪ ਵਿਚ ਆਏ ਸੰਦੇਸ਼ਾਂ ਨੂੰ ਕੰਮਪਿਊਅਰਾਂ ਤੱਕ ਪਹੁੰਚਾਉਂਦਾ ਰਹਿੰਦਾ ਹੈ । ਪੁਲਾੜ ਵਿਚ ਭੇਜੇ ਗਏ ਉਪ-ਗ੍ਰਹਿਆਂ ਦੇ ਠੀਕ ਸੰਚਾਲਨ ਲਈ ਅਤੇ ਭਵਿੱਖ ਵਿਚ ਹੋਰ ਉਪ-ਗ੍ਰਹਿ ਭੇਜਣ ਲਈ ਪੁਲਾੜ ਵਿਗਿਆਨਕ ਪ੍ਰਤਿਭਾਵਾਂ ਨੂੰ ਵਿਕਸਤ ਕਰਨ ਦੀ ਲੋੜ ਹੈ । ਇਸ ਲਈ 4 ਫਰਵਰੀ 2001 ਨੂੰ ਅਲਾਹਾਬਾਦ ਵਿਸ਼ਵ-ਵਿਦਿਆਲਾ ਵਿਚ ਉਚ-ਕੋਟੀ ਦੇ ਪੁਲਾੜ ਅਧਿਐਨ ਕੇਂਦਰ ਦੀ ਸਥਾਪਨਾ ਕੀਤੀ ਗਈ । ਪੁਲਾੜ ਵਿਚ ਸਫਲਤਾ ਨਾਲ ਬਣਾਵਟੀ ਉਪ-ਗ੍ਰਹਿ ਛੱਡਣ ਵਾਲੇ ਅਮਰੀਕਾ, ਜਰਮਨੀ, ਚੀਨ, ਫਰਾਂਸ, ਬ੍ਰਿਟੇਨ, ਆਸਟਰੀਆ, ਕਨੇਡਾ, ਜਪਾਨ ਅਤੇ ਇਟਲੀ ਦੇ ਨਾਲ ਭਾਰਤ ਦਾ ਨਾਂ ਦੇਖ ਕੇ ਸਾਨੂੰ ਆਪਣੇ ਵਿਗਿਆਨੀਆਂ ਉਤੇ ਮਾਣ ਹੁੰਦਾ ਹੈ ।

ਧਰਤੀ ਵਾਸੀਆਂ ਨੇ ਜਿੰਨੇ ਉਪ-ਗ੍ਰਹਿ ਪੁਲਾੜ ਵਿਚ ਭੇਜੇ ਹਨ ਸਾਰੇ ਹੀ ਇਨਫਰਾਰੇਡ ਬੈਂਡ (ਤਰੰਗ ਲੰਬਾਈ 0.70 ਮਾਈਕਰੋਨ - 9.0 ਮਾਈਕਰੋਨ) ਦੀ ਬਿਜਲਈ ਚੁੰਬਕੀ ਤਰੰਗਾਂ ਦੇ ਮਾਧਿਅਮ ਨਾਲ ਸੰਦੇਸ਼/ਚਿੱਤਰਾਂ ਦਾ ਲੈਣ-ਦੇਣ ਕਰਦੇ ਹਨ । ਇੰਟਰਨੈਟ ਪ੍ਰੋਗਰਾਮ, ਈ-ਕਾਮਰਸ ਸੂਚਨਾਵਾਂ, ਈ ਮੇਲ, ਟੈਲੀਵੀਜ਼ਨ ਪ੍ਰੋਗਰਾਮ, ਰੇਡੀਓ ਪ੍ਰੋਗਰਾਮ, ਮੌਸਮ ਦੀ ਜਾਣਕਾਰੀ, ਭੁਚਾਲ, ਹੜ੍ਹ, ਚਕਰਵਾਤਾਂ ਦਾ ਪਹਿਲਾਂ ਤੋਂ ਹੀ ਅਨੁਮਾਨ ਲਗਾਉਣਾ, ਸਿੱਖਿਆ, ਟ੍ਰੇਨਿੰਗ ਪ੍ਰੋਗਰਾਮ, ਨਗਰ ਪ੍ਰਬੰਧ, ਭੂਮੀ ਹੇਠਲੇ ਜਲ ਅਤੇ ਸੋਕੇ ਸਬੰਧੀ ਸਾਰੀਆਂ ਜਾਣਕਾਰੀਆਂ ਹੁਣ ਉਪ-ਗ੍ਰਹਿਆਂ ਦੇ ਜ਼ਿੰਮੇ ਕਰ ਦਿੱਤੀਆ ਗਈਆਂ ਹਨ । ਇਨਫਰਾਰੇਡ ਬੈਂਡ ਦੀ ਬਿਜਲਈ ਚੁੰਬਕੀ ਤਰੰਗਾਂ ਦੀ ਤਰੰਗ ਲੰਬਾਈ ਜ਼ਿਆਦਾ ਹੁੰਦੀ ਹੈ । ਜਿਉਂ-ਜਿਉਂ ਤਰੰਗ ਲੰਬਾਈ ਘਟਦੀ ਜਾਂਦੀ ਹੈ ਇਸਦੀ ਛੇਦਨ ਸ਼ਕਤੀ ਵਧਦੀ ਜਾਂਦੀ ਹੈ । 0.40 ਮਾਈਕਰੋਨ ਤੋਂ ਘੱਟ ਹੋਣ ਨਾਲ ਇਹ ਤਰੰਗ ਐਕਸਰੇ, ਗਾਮਾ ਕਿਰਨ ਅਤੇ ਕਾਸਮਿਕ ਕਿਰਨਾਂ ਵਿਚ ਬਦਲ ਜਾਂਦੀਆਂ ਹਨ । ਸਾਡੇ ਉਪ-ਗ੍ਰਹਿ ਤੋਂ ਤਾਂ ਨਹੀਂ ਪਰ ਕੁਦਰਤੀ ਉਪ-ਗ੍ਰਹਿਆਂ/ਗ੍ਰਹਿਆਂ ਤੋਂ ਅਜਿਹੀਆਂ ਤਰੰਗਾਂ ਧਰਤੀ ਵੱਲ ਆਉਂਦੀਆਂ ਰਹਿੰਦੀਆਂ ਹਨ । ਜੇਕਰ ਇਹ ਸਾਰੀਆਂ ਕਿਰਨਾਂ ਧਰਤੀ ਤੇ ਉਤਰ ਜਾਣ, ਇਨ੍ਹਾਂ ਨੂੰ ਧਰਤ-ਵਾਸੀਆਂ ਨੂੰ ਮੌਤ ਦੇ ਘਾਟ ਉਤਾਰਨ ਲਈ ਇੱਕ ਸੈਕਿੰਡ ਨਾਲੋਂ ਵੀ ਘੱਟ ਸਮਾਂ ਲੱਗੇਗਾ । ਸਾਡੇ ਲਈ ਇਹ ਚੰਗੀ ਗੱਲ ਹੈ ਕਿ ਕੁਦਰਤੀ ਨਿਯਮਾਂ ਅਨੁਸਾਰ ਇਨ੍ਹਾਂ ਖਤਰਨਾਕ ਤਰੰਗਾਂ ਨੂੰ ਧਰਤੀ ਅਕਾਸ਼ ਵਿਚ ਪਰਾਵਰਤਿਤ ਕਰਦੀ ਰਹਿੰਦੀ ਹੈ । ਅਲਟਰਾਵਾਇਲੈਟ ਬੈਂਡ ਦੀ ਇਨ੍ਹਾਂ ਕਿਰਨਾਂ ਦੇ ਪਰਾਵਰਤਨ ਨਾਲ ਪੁਲਾੜ ਯਾਤਰੀਆਂ ਨੂੰ ਧਰਤੀ ਚਮਕੀਲੇ ਨੀਲੇ ਰੰਗ ਦੀ ਦਿਖਦੀ ਹੈ ।

ਦੁਮੇਲ ਦੇ ਉਸ ਪਾਰ ਸਿਰਫ 36,000 ਕਿਲੋਮੀਟਰ ਉਚਾਈ ਤੱਕ ਹੀ ਮਾਨਵ ਨਿਰਮਿਤ ਉਪ-ਗ੍ਰਹਿਆਂ ਦਾ ਸਾਮਰਾਜ

ਹੈ । ਇਸ ਤੋਂ ਅੱਗੇ ਸੂਰਜ ਵੱਲ ਜਾਣ ਨਾਲ ਧਰਤੀ ਤੋਂ 3,55,520 ਕਿਲੋਮੀਟਰ ਦੂਰ ਧਰਤੀ ਦਾ ਕੁਦਰਤੀ ਉਪ-ਗ੍ਰਹਿ ਚੰਦਰਮਾ ਮਿਲਦਾ ਹੈ । ਇਸ ਉਪ-ਗ੍ਰਹਿ 'ਤੇ ਧਰਤੀ ਦੇ 14 ਦਿਨ ਦੇ ਬਰਾਬਰ ਦਾ ਇੱਕ ਦਿਨ ਹੁੰਦਾ ਹੈ ਅਤੇ 14 ਰਾਤਾਂ ਦੇ ਬਰਾਬਰ ਇੱਕ ਰਾਤ । ਇੱਥੇ ਦਿਨ ਦਾ ਤਾਪਮਾਨ 100 ਡਿਗਰੀ ਸੈਲਸੀਅਸ ਅਤੇ ਰਾਤ ਦਾ 155 ਡਿਗਰੀ ਸੈਲਸੀਅਸ ਰਹਿੰਦਾ ਹੈ ਭਾਵ ਇਹ ਕਿ ਨਾਇਕਾਵਾਂ ਜਿਹੜੇ ਚੰਦ ਨੂੰ ਆਪਣੀਆਂ ਕਲਪਨਾਵਾਂ ਅਤੇ ਸੁਪਨਿਆਂ ਵਿਚ ਥਾਂ ਦਿੰਦੀਆਂ ਹਨ ਉਹ ਜੀਵਨ ਦਾ ਨਹੀਂ ਮੌਤ ਦਾ ਪ੍ਰਤੀਕ ਹੈ । ਸਾਡੀ ਧਰਤੀ ਤੋਂ ਤਾਂ ਸਿਰਫ ਕੁਦਰਤੀ ਉਪ-ਗ੍ਰਹਿ ਚੰਦਰਮਾ ਹੀ ਦਿਖਦਾ ਹੈ ਪਰ ਮੰਗਲ ਗ੍ਰਹਿ ਤੋਂ 2 ਚੰਦਰਮਾ, ਬ੍ਰਹਿਸਪਤੀ ਗ੍ਰਹਿ ਤੋਂ 12 ਚੰਦਰਮਾ, ਸ਼ਨੀ ਗ੍ਰਹਿ ਤੋਂ 9 ਚੰਦਰਮਾ, ਯੂਰੇਨਸ ਤੋਂ 5 ਤੇ ਨੇਪਚੂਨ ਤੋਂ 2 ਚੰਦਰਮਾ ਦਿਖਦੇ ਹਨ ।

ਚੰਦਰਮਾ ਤੱਕ ਤਾਂ ਧਰਤ-ਵਾਸੀ ਗਏ ਹਨ ਪਰ ਚੰਦਰਮਾ ਤੋਂ ਉਪਰ ਜਾਣ ਨਾਲ ਜਿਹੜੇ ਗ੍ਰਹਿਆਂ ਦੀ ਲੜੀ ਸ਼ੁਰੂ ਹੁੰਦੀ ਹੈ ਉਹਨਾਂ ਦੇ ਰਸਤਿਆਂ ਤੋਂ ਅਜੇ ਅਸੀਂ ਅਣਜਾਣ ਹਾਂ ਕਿਉਂਕਿ ਮਾਨਵ ਜੀਵਨ ਸੀਮਤ ਹੈ ਅਤੇ ਸੈਂਕੜੇ ਸਾਲਾਂ ਦੀ ਯਾਤਰਾ ਸੰਭਵ ਨਹੀਂ ਹੈ । ਵਿਗਿਆਨੀਆਂ ਅਨੁਸਾਰ ਸੂਰਜ ਵੱਲ ਚੰਦਰਮਾ ਤੋਂ ਅੱਗੇ ਵਧਣ ਨਾਲ ਧਰਤੀ 4,11,20,000 ਕਿਲੋਮੀਟਰ 'ਤੇ ਸ਼ੁੱਕਰ ਗ੍ਰਹਿ 7,85,60,000 ਕਿਲੋਮੀਟਰ 'ਤੇ ਬੁੱਧ ਗ੍ਰਹਿ ਅਤੇ ਉਸ ਤੋਂ ਅੱਗੇ ਜਾਣ ਨਾਲ 15,00,00,000 ਕਿਲੋਮੀਟਰ 'ਤੇ ਸੂਰਜ ਮਿਲੇਗਾ । ਧਰਤੀ ਤੋਂ ਸੂਰਜ ਦੀ ਉਲਟ ਦਿਸ਼ਾ ਵਿਚ ਜਾਣ ਨਾਲ 5,44,00,000 ਕਿਲੋਮੀਟਰ ਤੇ ਮੰਗਲ ਗ੍ਰਹਿ 57,92,00,000 ਕਿਲੋਮੀਟਰ 'ਤੇ ਬ੍ਰਹਿਸਪਤੀ ਗ੍ਰਹਿ 1,23,68,00,000 ਕਿਲੋਮੀਟਰ ਤੇ ਸ਼ਨੀ ਗ੍ਰਹਿ 2,55,04,00,000 ਕਿਲੋਮੀਟਰ 'ਤੇ ਯੂਰੇਨਸ ਗ੍ਰਹਿ 4,24,64,00,000 ਕਿਲੋਮੀਟਰ 'ਤੇ ਨੇਪਚੂਨ ਗ੍ਰਹਿ ਤੇ 5,21,68,00,000 ਕਿਲੋਮੀਟਰ 'ਤੇ ਪਲੂਟੋ ਗ੍ਰਹਿ ਮਿਲਦਾ ਹੈ ।

ਦੂਮੇਲ ਦੇ ਉਸ ਪਾਰ ਜਾਣ ਨਾਲ ਧਰਤ-ਵਾਸੀਆਂ ਵੱਲੋਂ ਭੇਜੇ ਗਏ ਉਪ-ਗ੍ਰਹਿ, ਚੰਦਰਮਾ, ਬੁੱਧ, ਸ਼ੁੱਕਰ, ਧਰਤੀ, ਮੰਗਲ, ਬ੍ਰਹਿਸਪਤੀ, ਸ਼ਨੀ, ਯੂਰੇਨਸ, ਨੇਪਚੂਨ, ਪਲੂਟੋ ਸਾਰੇ ਹੀ ਸੂਰਜ ਦਾ ਚੱਕਰ ਲਗਾਉਂਦੇ ਮਿਲਦੇ ਹਨ । ਸੂਰਜ ਵੀ ਆਪਣੇ ਗ੍ਰਹਿ ਪਰਿਵਾਰ ਦੇ ਨਾਲ ਕਿਸੇ ਦੂਸਰੇ ਸਿਤਾਰੇ ਦਾ ਚੱਕਰ ਲਗਾਉਂਦਾ ਹੈ ਅਤੇ ਇਹ ਚੱਕਰਾਂ ਦਾ ਸਿਲਸਿਲਾ ਖਤਮ ਹੋਣ ਦਾ ਨਾਂ ਹੀ ਨਹੀਂ ਲੈਂਦਾ । ਇੱਕ ਦੂਮੇਲ ਪਾਰ ਕਰਦੇ ਹੀ ਦੂਸਰਾ ਦੂਮੇਲ ਆ ਜਾਂਦਾ ਹੈ ਅਤੇ ਦੂਸਰਾ ਪਾਰ ਕਰਦੇ ਤੀਸਰਾ । ਜਿਉਂ ਹੀ ਕੋਈ ਦੂਮੇਲ ਦਿਖਦਾ ਹੈ ਮਹਾਂਦੇਵੀ ਜੀ (ਹਿੰਦੀ ਦੀ ਪ੍ਰਸਿੱਧ ਕਵਿਤਰੀ) ਦੇ ਸ਼ਬਦ ਦੁਹਰਾਉਣ ਦੀ ਇੱਛਾ ਹੋਣ ਲਗਦੀ ਹੈ :"ਤੋੜ ਦੋ ਇਹ ਕਸ਼ਿਹੀਜ਼ (ਦੂਮੇਲ) ਮੈਂ ਭੀ ਦੇਖ ਲੂੰ ਉਸ ਪਾਰ ਕਿਆ ਹੈ ?"

ਵਿਗਿਆਨੀਆਂ ਦੇ ਅਨੁਮਾਨ ਅਨੁਸਾਰ ਬਣਾਵਟੀ ਉਪ-ਗ੍ਰਹਿ ਅਤੇ ਕੁਦਰਤੀ ਉਪ-ਗ੍ਰਹਿ ਦੀ ਊਰਜਾ ਹਮੇਸ਼ਾ ਬਣੀ ਰਹਿਣ ਯੋਗ ਨਹੀਂ ਹੈ । ਆਪਣੇ ਸਿਤਾਰੇ ਸੂਰਜ ਦਾ ਅੰਤ ਪੁਲਾੜ ਦੀ ਬੇਹੱਦ ਮਹੱਤਵਪੂਰਣ ਘਟਨਾ ਹੋਵੇਗੀ । ਲਗਭਗ ਸਾਢੇ ਚਾਰ ਅਰਬ ਸਾਲ ਬਾਅਦ ਸੂਰਜ ਦੀ ਸਾਰੀ ਦੀ ਸਾਰੀ ਊਰਜਾ ਖਤਮ ਹੋ ਜਾਵੇਗੀ । ਉਸ ਸਮੇਂ ਸੂਰਜ ਲਾਲ ਦੈਂਤਿਆਕਾਰ ਹੋ ਜਾਵੇਗਾ ਅਤੇ ਇਸ ਦਾ ਅਕਾਰ ਇੰਨਾ ਵੱਡਾ ਹੋ ਜਾਵੇਗਾ ਕਿ ਇਹ ਧਰਤੀ ਦੇ ਨੇੜੇ ਆ ਜਾਵੇਗਾ । ਫਿਰ ਇਹ ਸੁੰਗੜਨਾ ਸ਼ੁਰੂ ਹੋਵੇਗਾ । ਸੁੰਗੜਨ ਨਾਲ ਸੂਰਜ ਦਾ ਘਣਾਵ ਇੰਨਾ ਜ਼ਿਆਦਾ ਹੋ ਜਾਵੇਗਾ ਕਿ ਇਸ ਦੀ ਇੱਕ ਚਮਚਾ ਮਿੱਟੀ ਦਾ ਭਾਰ ਲੱਖਾਂ ਟਨ ਹੋਵੇਗਾ । ਪੂਰੀ ਤਰ੍ਹਾਂ ਸੁੰਗੜਨ ਤੇ ਸੂਰਜ ਠੰਡਾ ਤੇ ਸਥਿਰ ਹੋ ਜਾਵੇਗਾ । ਗ੍ਰਹਿਆਂ ਦੀ ਊਰਜਾ ਦੇ ਸ੍ਰੋਤ ਦੇ ਖਤਮ ਹੋਣ ਨਾਲ ਹੀ ਗ੍ਰਹਿਆਂ ਦੀ ਹੋਂਦ ਵੀ ਅਸੰਭਵ ਹੋ ਜਾਵੇਗੀ । ਜਿੰਨਾਂ ਤਾਰਿਆਂ ਦਾ ਪੁੰਜ ਸੂਰਜ ਨਾਲੋਂ ਡੇਢ ਗੁਣਾਂ ਹੈ ਉਹ ਠੰਡਾ ਹੋਣ ਦੀ ਹਾਲਤ ਵਿਚ ਆਪਣੇ ਹੀ ਗਰੂਤਾਕਰਸ਼ਣ ਦੇ ਕਾਰਨ ਹੀ ਹੋਂਦ-ਰਹਿਤ ਹੋ ਜਾਣਗੇ ।

ਦੂਮੇਲ ਦੇ ਉਸ ਪਾਰ ਦੀ ਗੁੰਝਲ ਸੁਲਝਾਉਣ ਲਈ ਸੰਸਾਰ ਦੇ ਵਿਗਿਆਨੀ ਸ੍ਰਿਸ਼ਟੀ ਦੇ ਤੱਥਾਂ, ਰਹੱਸਾਂ ਅਤੇ ਘਟਨਾਵਾਂ ਨੂੰ ਇਕੱਠਾ, ਕ੍ਰਮਬੱਧ ਅਤੇ ਤਰਕਸੰਗਤ ਬਣਾਉਣ ਲਈ ਲਗਾਤਾਰ ਯਤਨ ਕਰ ਰਹੇ ਹਨ । ਕੁਦਰਤ ਅਤੇ ਕੁਦਰਤੀ ਨਿਯਮਾਂ ਦੀ ਖੋਜ ਕਈ ਵਾਰ ਵਿਗਿਆਨੀਆਂ ਨੂੰ ਵਿਗਿਆਨਕਿਤਾ ਦੀ ਲਛਮਣ ਰੇਖਾ ਦੀ ਉਲੰਘਣਾ ਕਰ ਦਾਰਸ਼ਨਿਕਤਾ ਦੇ ਕੰਢੇ ਵੱਲ ਜਾਣ ਲਈ ਪ੍ਰੇਰਿਤ ਕਰਨ ਲਗਦੀ ਹੈ...।

ਅਨੁ: ਰਜਿੰਦਰ ਜੰਡਿਆਲੀ

---

ਮਿੰਨੀ ਕਹਾਣੀ : **ਮੂਰਤੀ ਅਤੇ ਭਗਵਾਨ**

ਡਾ.ਯਸ਼ ਚੋਪੜਾ

"ਪਿਤਾ ਜੀ ਇਹ ਉਹੀ ਮੂਰਤੀ ਹੈ ਨਾ ਜਿਸਨੂੰ ਤੁਸੀਂ ਬਣਾਇਆ ਸੀ ?" ਧਰਮ ਸਥਾਨ ਵਿੱਚ ਸਥਾਪਿਤ ਭਗਵਾਨ ਦੀ ਮੂਰਤੀ ਵੱਲ ਇਸ਼ਾਰਾ ਕਰਕੇ ਆਪਣੇ ਮੂਰਤੀ-ਘਾੜੇ ਪਿਤਾ ਨੂੰ ਛੋਟੇ ਬੱਚੇ ਨੇ ਸਵਾਲ ਕੀਤਾ ।

"ਹਾਂ ਬੇਟਾ ।"

"ਸਾਰੇ ਲੋਕ ਇਸਦੇ ਅੱਗੇ ਮੱਥਾ ਟੇਕਦੇ ਹਨ ?" ਸੋਨੂੰ ਨੇ ਅਗਲਾ ਪ੍ਰਸ਼ਨ ਕੀਤਾ ।

"ਉਹ ਉਸਦੀ ਪੂਜਾ-ਅਰਚਨਾ ਕਰ ਰਹੇ ਹਨ"

"ਕਿਉਂ"

"ਕਿਉਂ ਕਿ ਇਹ ਭਗਵਾਨ ਦੀ ਮੂਰਤੀ ਹੈ ਅਤੇ ਭਗਵਾਨ ਨੇ ਸਾਨੂੰ ਸਭ ਨੂੰ ਪੈਦਾ ਕੀਤਾ ਹੈ । ਸਾਰੀ ਦੁਨੀਆਂ ਦਾ ਰਚਨਹਾਰ ਹੈ, ਪਾਲਣ ਹਾਰ ਹੈ ਇਹ ।" ਪਿਤਾ ਨੇ ਆਖਿਆ ।

"ਪਰ ਇਸ ਮੂਰਤੀ ਨੂੰ ਤਾਂ ਤੁਸੀਂ ਬਣਾਇਆ ਹੈ ਨਾ ।"

ਸੋਨੂੰ ਦਾ ਦਿਮਾਗ ਉਲਝ ਕੇ ਰਹਿ ਗਿਆ ਸੀ । ਪਿਤਾ ਨਿਰ-ਉਤਰ ਸਨ ।

ਪੇਸ਼ਕਸ਼ : ਰਵਿੰਦਰ ਨੰਗਲ



ਸਰਗਰਮੀਆਂ :

ਇਕਾਈ ਸਾਹਨੇਵਾਲ :

ਭਾਗਪੁਰ ਪਿੰਡ ਵਿੱਚ ਤਰਕਸ਼ੀਲ ਪ੍ਰੋਗਰਾਮ :

ਤਰਕਸ਼ੀਲ ਸੁਸਾਇਟੀ ਦੀ ਇਕਾਈ ਸਾਹਨੇਵਾਲ ਵੱਲੋਂ ਪਿੰਡ ਭਾਗਪੁਰ ਵਿੱਚ ਇਹ ਪ੍ਰੋਗਰਾਮ ਪੇਸ਼ ਕੀਤਾ ਗਿਆ । ਇਸਦੀ ਸ਼ੁਰੂਆਤ ਇਕਾਈ ਪ੍ਰਧਾਨ ਰੁਪਿੰਦਰਪਾਲ ਸਿੰਘ ਨੇ ਸੁਸਾਇਟੀ ਦੀ ਜਾਣ-ਪਛਾਣ ਕਰਵਾਕੇ ਕੀਤੀ । ਲੁਧਿਆਣਾ ਜੋਨ ਦੇ ਸਕੱਤਰ ਦਲਬੀਰ ਕਟਾਣੀ ਅਤੇ ਇਕਾਈ ਮੈਂਬਰ ਰਜਿੰਦਰ ਜੰਡਿਆਲੀ ਨੇ ਜਾਦੂ ਦਾ ਸ਼ੋਅ ਪੇਸ਼ ਕੀਤਾ ਜਿਸ ਰਾਹੀਂ ਲੋਕਾਂ ਨੂੰ ਇਹ ਸੁਨੇਹਾ ਦਿੱਤਾ ਕਿ ਸਮਾਜ ਵਿਚਲੇ ਕੁੱਝ ਚੁਸਤ ਲੋਕ ਸਧਾਰਨ ਟਰਿੱਕ ਕਰਕੇ ਆਪਣੇ ਆਪ ਨੂੰ ਕਿਸੇ ਗੈਬੀ ਸ਼ਕਤੀ ਦੇ ਦਾਅਵੇਦਾਰ ਵਜੋਂ ਪੇਸ਼ ਕਰਦੇ ਹਨ । ਇਹ ਟਰਿੱਕ ਸਿਰਫ ਹੱਥ ਦੀ ਸਫਾਈ ਹਨ ਤੇ ਹਰ ਵਿਅਕਤੀ ਪ੍ਰੈਕਟਿਸ ਨਾਲ ਸਿੱਖ ਸਕਦਾ ਹੈ । ਲੋਕਾਂ ਨੂੰ ਵਹਿਮਾਂ-ਭਰਮਾਂ, ਭੂਤਾਂ-ਪ੍ਰੇਤਾਂ ਤੇ ਪਖੰਡੀ ਸਾਧ-ਸੰਤਾਂ ਦੇ ਚੱਕਰਵਿਊ ਵਿੱਚੋਂ ਨਿਕਲਕੇ ਵਿਗਿਆਨਕ ਦ੍ਰਿਸ਼ਟੀਕੋਣ ਦੇ ਧਾਰਨੀ ਬਨਣਾ ਚਾਹੀਦਾ ਹੈ । ਮਾਨਸਿਕ ਰੋਗਾਂ ਅਤੇ ਜੋਤਿਸ਼ ਦੇ ਪਖੰਡ ਬਾਰੇ ਵਿਸਥਾਰ-ਪੂਰਬਕ ਜਾਣਕਾਰੀ ਦਿੱਤੀ ਗਈ । ਹੱਥਾਂ ਨਾਲ ਗਰਮ ਸੰਗਲ ਠੰਡਾ ਕਰਕੇ ਦਿਖਾਇਆ ਗਿਆ । ਪ੍ਰੋਗਰਾਮ ਦੇ ਅਖੀਰ ਵਿੱਚ ਮਘਦੇ ਕੋਲਿਆਂ ਉਤੇ ਨੰਗੇ ਪੈਰੀਂ ਤੁਰਕੇ ਦਿਖਾਇਆ ਗਿਆ । ਸਾਹਿਤ ਦੀ ਸਟਾਲ ਵੀ ਲਾਈ ਗਈ ਜਿਸਦੀ ਜ਼ਿੰਮੇਵਾਰੀ ਪ੍ਰਚਾਰ ਸਕੱਤਰ ਰੁਪਿੰਦਰ ਰਮਨ ਧਰੋੜ ਨੇ ਤਨਦੇਹੀ ਨਾਲ ਨਿਭਾਈ । ਪਿੰਡ ਵਾਸੀਆਂ ਨੇ ਸਾਹਿਤ ਖਰੀਦਣ ਵਿੱਚ ਭਰਪੂਰ ਦਿਲਚੱਸਪੀ ਦਿਖਾਈ । ਤਰਕਸ਼ੀਲ ਮੈਗਜ਼ੀਨ ਦੇ ਸਾਲਾਨਾ ਚੰਦੇ ਵੀ ਕੱਟੇ ਗਏ । ਪਿੰਡ ਵਾਸੀਆਂ ਵੱਲੋਂ ਤਰਕਸ਼ੀਲ ਸੁਸਾਇਟੀ ਵੱਲੋਂ ਸਮਾਜ ਦੀ ਭਲਾਈ ਲਈ ਕੀਤੇ ਜਾਂਦੇ ਕਾਰਜ ਦੀ ਭਰਪੂਰ ਸ਼ਲਾਘਾ ਕੀਤੀ ਗਈ

ਰੁਪਿੰਦਰਪਾਲ ਜੰਡਿਆਲੀ, ਪ੍ਰਧਾਨ ।

2. ਮਾਹਿਲਪੁਰ ਇਕਾਈ :(ਜੁਲਾਈ, 2002 )

ਤਰਕਸ਼ੀਲ ਸਭਿਆਚਾਰਕ ਪ੍ਰੋਗਰਾਮ

ਅਯੋਜਿਤ ਕਰਤਾ : ਬਾਮਸੇਫ, ਡਾ.ਅੰਬੇਦਕਰ ਨੌਜਵਾਨ ਕਲੱਬ, ਬਾੜੀਆਂ ਖੁਰਦ (ਹੁਸ਼ਿਆਰਪੁਰ) ।

ਵਿਸ਼ੇਸ਼ ਸਹਿਯੋਗ :ਸ੍ਰੀ ਗਿਆਨ ਚੰਦ ਬਾੜੀਆਂ, ਨਗਰ ਪੰਚਾਇਤ, ਬਾੜੀਆਂ ।

ਸਥਾਨ : ਬਾੜੀਆਂ ਖੁਰਦ, ਬਾੜੀਆਂ ਕਲਾਂ ਸੱਥ ।

ਪ੍ਰੋਗਰਾਮ : ਇਨਕਲਾਬੀ ਅਤੇ ਕਰਸ਼ੀਲ ਨਾਟਕ, ਜਾਦੂ ਦੇ ਸ਼ੋਅ, ਪੁਸਤਕ ਪ੍ਰਦਰਸ਼ਨੀ ।

ਕਲਾਕਾਰ : 1. ਬਾਲ ਕਲਾ ਕੇਂਦਰ, ਲੰਗੇਰੀ (ਮਾ.ਅਵਤਾਰ), 2. ਮਹਿਕਦਾ ਪੰਜਾਬ ਆਰਟ, ਮਾਹਿਲਪੁਰ(ਜਗਤਾਰ ਬਾਹੋਵਾਲ), 3. ਤਰਕਸ਼ੀਲ ਜਾਦੂ ਟੀਮ, ਗੜ੍ਹਸ਼ੰਕਰ (ਡਾ.ਜੋਗਿੰਦਰ), 4. ਪੁਸਤਕ ਸਟਾਲ, ਪੱਪੂ ਬਰਗਲੇ ਵਾਲਾ (ਅਖਬਾਰ ਸਟਾਲ ਹਾਕਰ)

ਬੁਲਾਰੇ : ਸ੍ਰੀ ਬਿਸ਼ਨ ਦਾਸ ਬਾਮਸੇਫ, ਮਾ.ਅਵਤਾਰ ਲੰਗੇਰੀ, ਮਾ.ਹਰਵਿੰਦਰ ਕਾਲੇਵਾਲ ਨਗਤਾਂ, ਡਾ.ਜੋਗਿੰਦਰ, ਸਰਪੰਚ ਬਾੜੀਆਂ ਖੁਰਦ ਅਤੇ ਕਲੱਬ ਮੈਂਬਰਾਨ ।

ਰਿਪੋਰਟ : ਜਗਤਾਰ ਬਾਹੋਵਾਲ ।

3. ਇਕਾਈ ਭੂੰਗਾ :

ਇਸ ਇਕਾਈ ਵੱਲੋਂ ਆਪਣੇ ਆਧਾਰ ਨੂੰ ਮਜ਼ਬੂਤ ਕਰਨ ਅਤੇ ਤਰਕਸ਼ੀਲਤਾ ਦੇ ਪ੍ਰਚਾਰ ਲਈ ਭੂੰਗਾ ਵਿਖੇ ਦਫਤਰ ਸਥਾਪਿਤ ਕੀਤਾ ਗਿਆ । ਇਹ ਦਫਤਰ ਅੱਡਾ ਭੂੰਗਾ ਉਤੇ ਸਥਿਤ ਹੈ । ਦਫਤਰ ਦਾ ਉਦਘਾਟਨ ਜਲੰਧਰ ਜੋਨ ਦੇ ਸਾਬਕਾ ਸਕੱਤਰ ਸ੍ਰੀ ਦਿਲਰਾਜ ਕੁਮਾਰ ਸੀਕਰੀ ਵੱਲੋਂ ਕੀਤਾ ਗਿਆ । ਇਸ ਮੌਕੇ 'ਤੇ ਤਰਕਸ਼ੀਲ ਇਕਾਈ ਬੁੱਲੋਵਾਲ ਤੇ ਸਮੂਹ ਮੈਂਬਰ ਅਤੇ ਹੋਰਨਾਂ ਜਥੇਬੰਦੀਆਂ ਦੇ ਆਗੂ ਵੀ ਹਾਜ਼ਰ ਸਨ । ਉਦਘਾਟਨ ਤੋਂ ਬਾਅਦ ਸ੍ਰੀ ਦਿਲਰਾਜ ਕੁਮਾਰ ਨੇ ਇਕਾਈ ਦੇ ਕੰਮ ਦੀ ਸ਼ਲਾਘਾ ਕਰਦੇ ਹੋਏ ਕਿਹਾ ਕਿ ਇਸ ਦਫਤਰ ਦੇ ਸਥਾਪਤ ਹੋਣ ਨਾਲ ਦੁਆਬੇ ਵਿੱਚ ਸੁਸਾਇਟੀ ਦਾ ਪ੍ਰਚਾਰ-ਪ੍ਰਸਾਰ ਤੇਜ਼ੀ ਨਾਲ ਹੋਵੇਗਾ । ਇਕਾਈ ਬੁੱਲੋਵਾਲ ਦੇ ਪ੍ਰਧਾਨ ਮਾ.ਮਦਨ ਲਾਲ ਨੇ ਕਿਹਾ ਕਿ ਇਕਾਈ ਭੂੰਗਾ ਆਪਣੀ ਵੱਧ ਨੌਜਵਾਨ ਸ਼ਕਤੀ ਦੇ ਸਿਰ 'ਤੇ ਤਰਕਸ਼ੀਲ ਸਰਗਰਮੀਆਂ ਵਿੱਚ ਤੇਜ਼ੀ ਲਿਆ ਰਹੀ ਹੈ । ਭੂੰਗਾ ਇਕਾਈ ਦੇ ਸੀਨੀਅਰ ਮੈਂਬਰ ਕਾ.ਸੁਭਾਸ਼ ਸ਼ਰਮਾ ਨੇ ਇਕਾਈ ਦੀਆਂ ਸਲਾਨਾ ਸਰਗਰਮੀਆਂ ਦੀ ਰਿਪੋਰਟ ਪੇਸ਼ ਕੀਤੀ । ਸਕੱਤਰ ਹਰਿੰਦਰਪਾਲ ਕੂੰਟਾ ਨੇ ਆਉਣ ਵਾਲੇ ਸਮੇਂ ਦੌਰਾਨ ਉਲੀਕੀਆਂ ਸਰਗਰਮੀਆਂ ਦੀ ਰਿਪੋਰਟ ਦਿੱਤੀ ਅਤੇ ਪੱਕਾ ਦਫਤਰ ਖੋਲਣ ਲਈ ਆਈਆਂ ਤੇ ਆਉਣ ਵਾਲੀਆਂ ਮੁਸ਼ਕਿਲਾਂ ਨਾਲ ਮੈਂਬਰਾਂ ਨੂੰ ਜਾਣੂ ਕਰਵਾਇਆ । ਦਫਤਰ ਦਾ ਸਮਾਂ ਹਰੇਕ ਐਤਵਾਰ 10 ਸੁਭਾ ਤੋਂ 2 ਵਜੇ ਸ਼ਾਮ ਤੱਕ ਰੱਖਿਆ ਗਿਆਂ । ਹਰ ਆਖਰੀ ਐਤਵਾਰ ਮਾਨਸਿਕ ਰੋਗਾਂ ਬਾਰੇ ਸਲਾਹ ਦਿੱਤੀ ਜਾਇਆ ਕਰੇਗੀ । ਦਫਤਰ ਵਿੱਚ ਲਾਇਬਰੇਰੀ ਦਾ ਵੀ ਪ੍ਰਬੰਧ ਹੋਵੇਗਾ । ਇਸ ਮੋਕੇ 'ਤੇ ਕਾ.ਸ਼ੁਭਾਸ਼ ਵੱਲੋਂ ਦਫਤਰ ਲਈ ਫੁੱਲ-ਸਾਈਜ਼ ਦਰੀ ਅਤੇ ਸ.ਸਾਧੂ ਸਿੰਘ ਪ੍ਰੇਮੀ ਵੱਲੋਂ ਇੱਕ ਛੱਤ ਪੱਖਾ ਦਿੱਤਾ ਗਿਆ । ਇਕਾਈ ਮੀਤ-ਪ੍ਰਧਾਨ ਸੁਖਜੀਤ ਅਤੇ ਦਿਲਰਾਜ ਕੁਮਾਰ ਨੇ ਮਾਨਸਿਕ ਰੋਗਾਂ ਬਾਰੇ ਜਾਣਕਾਰੀ ਦਿੱਤੀ । ਅੰਤ ਵਿੱਚ ਪ੍ਰਧਾਨ ਸ੍ਰੀ ਸਰਵਣ ਸਿੰਘ ਨੇ ਆਏ ਸੱਜਣਾਂ ਦਾ ਧੰਨਵਾਦ ਕੀਤਾ ।

ਰਿਪੋਰਟ : ਸਰਵਣ ਸਿੰਘ, ਪ੍ਰਧਾਨ ।

4. ਇਕਾਈ ਪਾਤੜਾਂ :

(ੳ)ਪਿੰਡ ਡਰੋਲੀ ਵਿਖੇ ਤਰਕਸ਼ੀਲ ਮੇਲਾ :

ਸੁੱਖੀ ਦੀ ਨਿਰਦੇਸ਼ਨਾਂ ਹੇਠ ਨਾਟਕ '...ਤੇ ਦੇਵ ਪੁਰਸ਼ ਹਾਰ ਗਏ, ਡੇਰਾ, ਤੇ ਕੋਰੀਓਗ੍ਰਾਫੀ ਬਾਬਾ ਜੀ ਜਰਾ ਵਕਤ ਵਿਚਾਰੋ, ਧੀ ਦੀ ਪੁਕਾਰ, ਧਰਤੀ ਪੰਜਾਬ ਦੀ' ਪੇਸ਼ ਕੀਤੇ ਗਏ । ਨਾਟਕਾਂ ਵਿੱਚੋਂ ਸਾਧਾਂ ਪਾਖੰਡੀਆਂ ਦੁਆਰਾ ਲੋਕਾਂ ਦੀ ਕੀਤੀ ਜਾਂਦੀ ਆਰਥਿਕ ਤੇ ਮਾਨਸਿਕ ਲੁੱਟ ਤੇ ਚਾਨਣਾ ਪਾਇਆ

ਗਿਆ । ਫ਼ਰਿਆਦ ਸਨਿਆਣਾ ਤੇ ਬਲਦੇਵ ਸਿੰਘ ਵੱਲੋਂ ਜਾਦੂ ਦੇ ਟਰਿੱਕ ਪੇਸ਼ ਕੀਤੇ ਗਏ । ਸੁਸਾਇਟੀ ਦੇ ਬੁਲਾਰੇ ਮਾ.ਰਜਿੰਦਰ ਭਦੌੜ, ਮਾ.ਪਰਮਵੇਦ ਤੇ ਰਾਮ ਕੁਮਾਰ ਵੱਲੋਂ ਆਪਣੀਆਂ ਤਕਰੀਰਾਂ ਰਾਹੀਂ ਲੋਕਾਂ ਨੂੰ ਆਪਣੀ ਹੋਣੀ ਦੇ ਆਪ ਵਾਰਸ ਬਨਣ ਲਈ ਪ੍ਰੇਰਿਆ ਗਿਆ ਅਤੇ ਦੱਸਿਆ ਗਿਆ ਕਿ ਮੌਕੇ ਦੀਆਂ ਸਰਕਾਰਾਂ ਅਤੇ ਬਾਬੇ ਆਪਸ ਵਿੱਚ ਘਿਓ-ਖਿਚੜੀ ਹੋ ਕੇ ਭੋਲੀ ਭਾਲੀ ਜੰਤਾਂ ਦੀ ਹਰ ਤਰ੍ਹਾਂ ਦੀ ਲੁੱਟ ਕਰ ਰਹੇ ਹਨ। ਸਟੇਜ ਦੀ ਕਾਰਵਾਈ ਜੁਝਾਰ ਸਿੰਘ ਨੇ ਸੰਭਾਲੀ । ਅੰਤ ਵਿੱਚ ਕਲੱਬ ਦੇ ਪ੍ਰਧਾਨ ਵੱਲੋਂ ਮੇਲੇ ਵਿੱਚ ਪਹੁੰਚੇ ਸਾਰੇ ਲੋਕਾਂ ਦਾ ਧੰਨਵਾਦ ਕੀਤਾ ਗਿਆ ।

(ਅ) ਮਿਤੀ: 20.7.02 ਬੁਢਲਾਡਾ :

ਵੱਲੋਂ: ਸ਼ੇਰੇ ਪੰਜਾਬ ਦਲ

ਟੀਮ : ਚੇਤਨਾ ਕਲਾ ਮੰਚ ਪਾਤੜਾਂ ।

ਨਾਟਕ : ਮਿੱਟੀ ਰੁਦਨ ਕਰੇ, ਛਿਪਣ ਤੋਂ ਪਹਿਲਾਂ ।

ਕਰੀਓਗ੍ਰਾਫੀ : ਕਰੀਂ ਕਦੇ ਮੇਲ ਰੱਬਾ, ਧੀ ਦੀ ਪੁਕਾਰ ।

ਬਲਾਰੇ : ਧਰਮਜੀਤ ਸਿੰਘ ।

ਗੀਤ-ਸੰਗੀਤ : ਸ਼ਹੀਦ ਭਗਤ ਸਿੰਘ ਮੰਚ ਬੋਹਾ ।

(ੲ) ਖਨੌਰੀ :

ਵੱਲੋ : ਮਜ਼ਦੂਰ ਯੂਨੀਅਨ ਚਨੌਰੀ ।

ਬੁਲਾਰੇ : ਅਮੋਲਕ ਸਿੰਘ ।

ਟੀਮ : ਚੇਤਨਾ ਕਲਾ ਮੰਚ, ਪਾਤੜਾਂ ।

ਨਾਟਕ : ਇੱਕ ਪਾਤਰੀ ਨਾਟਕ 'ਨਮੋਲੀਆਂ', ਅਤੇ ਘਸਿਆ ਹੋਇਆ ਆਦਮੀ ।

ਕਰੀਓਗ੍ਰਾਫੀ : ਧੀ ਦੀ ਪੁਕਾਰ ਅਤੇ ਬਾਬਲ ਦਾ ਦਿਲ ।

5 ਇਕਾਈ ਭਾਦਸੋਂ :

ਤਰਕਸ਼ੀਲ ਮੇਲਾ ।

ਪਿੰਡ : ਕਨਸੋਆ ਕਲਾਂ ।

ਸਥਾਨ : ਸਰਕਾਰੀ ਹਾਈ ਸਕੂਲ ।

ਬੁਲਾਰੇ : ਸੋਹਨ ਸਿੰਘ ਥਾਪਰ ।

ਉਦਘਾਟਨ : ਰਾਜਾ ਨਰਿੰਦਰ ਸਿੰਘ ਨਾਭਾ ।

ਟੀਮ : 'ਚੇਤਨਾ ਕਲਾ ਮੰਚ ਪਾਤੜਾਂ' ।

ਨਾਟਕ ਤੇ ਕੋਰੀਓਗ੍ਰਾਫੀਆਂ : ...ਤੇ ਦੇਵ ਪੁਰਸ਼ ਹਾਰ ਗਏ, ਡੇਰਾ, ਬਾਬਾ ਵੈਦ ਰੋਗੀਆਂ ਦਾ, ਧੀ ਦੀ ਪੁਕਾਰ, ਧਰਤੀ ਪੰਜਾਬ ਦੀ ।

ਜਾਦੂ-ਟਰਿੱਕ : ਬਲਦੇਵ ਸਿੰਘ ਪਾਤੜਾਂ ।

7. ਪਿੰਡ ਬਾਲਦ ਕਲਾਂ ਵਿਖੇ ਨਾਟਕ ਮੇਲਾ ।

ਵੱਲੋਂ : ਸਪੋਰਟਸ ਕਲੱਬ ।

ਜਾਦੂ-ਟਰਿੱਕ : ਬਲਦੇਵ ਸਿੰਘ ਖਜ਼ਾਨਚੀ ਇਕਾਈ ਪਾਤੜਾਂ ।

ਟੀਮ : 'ਚੇਤਨਾ ਕਲਾ ਮੰਚ ਪਾਤੜਾਂ' ।

ਨਾਟਕ ਤੇ ਕੋਰੀਓਗ੍ਰਾਫੀਆਂ : ...ਤੇ ਦੇਵ ਪੁਰਸ਼ ਹਾਰ ਗਏ, ਮਿੱਟੀ ਰੁਦਨ ਕਰੇ, ਝਨਾਂ ਦੇ ਪਾਣੀ, ਧੀ ਦੀ ਪੁਕਾਰ ।

8. ਇਕਾਈ ਭਦੌੜ :

ਆਦਰਸ਼ ਪਰਿਵਾਰ ਮੇਲਿਆਂ ਵਿੱਚ ਜਾਦੂ ਦਾ ਸ਼ੋਅ

ਸਿਹਤ ਵਿਭਾਗ ਪੰਜਾਬ ਵੱਲੋਂ ਆਦਰਸ਼ ਪਰਿਵਾਰ ਮੇਲੇ ਪੀ.ਐਚ.ਸੀ., ਤਪਾ ਅਧੀਨ ਡਾ.ਬੀ.ਐਸ.ਜਟਾਣਾ, ਐਸ.ਐਮ.ਓ. ਦੀ ਅਗਵਾਈ ਵਿੱਚ ਪਿੰਡ ਘੁੰਨਸ, ਤਾਜੋਕੇ, ਜੈਮਲ ਸਿੰਘ ਵਾਲਾ, ਦਰਾਜ, ਢਿੱਲਵਾਂ,ਮੌੜ ਆਦਿ ਵੀਹ ਪਿੰਡਾਂ ਵਿੱਚ ਕਰਵਾਏ ਮੇਲਿਆਂ ਵਿੱਚ ਛੋਟੇ ਪਰਿਵਾਰਾਂ ਦੀ ਮਹੱਤਤਾ ਬਾਰੇ ਜਾਣਕਾਰੀ ਦਿੱਤੀ ਗਈ। ਤਰਕਸ਼ੀਲ ਸੁਸਾਇਟੀ ਦੀ ਭਦੌੜ ਇਕਾਈ ਵੱਲੋਂ ਇਨ੍ਹਾਂ ਸਾਰਿਆਂ ਮੇਲਿਆਂ ਵਿੱਚ ਜਿੱਥੇ ਲੋਕਾਂ ਨੂੰ ਵਹਿਮਾਂ-ਭਰਮਾਂ, ਅੰਧ-ਵਿਸ਼ਵਾਸ਼ਾਂ, ਟੂਣੇ-ਟਾਮਣਾਂ, ਜੋਤਿਸ਼ ਆਦਿ ਦੀਆਂ ਅਸਲੀਅਤ ਬਾਰੇ ਦੱਸਿਆ ਗਿਆ ਉਸਦੇ ਨਾਲ ਹੀ 'ਜਾਦੂ ਇੱਕ ਕਲਾ' ਹੈ ਬਾਰੇ ਲੋਕਾਂ ਨੂੰ ਜਾਣੂ ਕਰਾਇਆ ਗਿਆ । ਇਨ੍ਹਾਂ ਮੇਲਿਆਂ ਵਿੱਚ ਰਜਿੰਦਰ ਭਦੌੜ, ਬਲਵੀਰ ਸੰਧੂ ਕਲਾਂ ਅਤੇ ਸੁਖਦੇਵ ਸਿੰਘ ਸੰਧੂ ਕਲਾਂ ਨੇ ਲੋਕਾਂ ਨੂੰ ਤਰਕਸ਼ੀਲ ਸੋਚ ਅਪਨਾਉਣ ਤੇ ਜ਼ੋਰ ਦਿੱਤਾ । ਇਨ੍ਹਾਂ ਮੇਲਿਆਂ ਵਿੱਚ ਲੋਕਾਂ ਨੇ ਤਰਕਸ਼ੀਲਾਂ ਦੇ ਪ੍ਰੋਗਰਾਮ ਨੂੰ ਬਹੁਤ ਹੀ ਪਸੰਦ ਕੀਤਾ ।

ਰਿਪੋਰਟ : ਬਲਵੀਰ ਸੰਧੂ ਕਲਾਂ ।

9. ਇਕਾਈ ਲੁਧਿਆਣਾ :

ਪਿਛਲੇ ਸਾਲਾਂ ਤੋਂ ਲੁਧਿਆਣੇ ਅੰਦਰ ਪ੍ਰਦੂਸ਼ਣ ਅਤੇ ਲੁਧਿਆਣੇ ਨੂੰ ਹਰਾ-ਭਰਾ ਬਣਾਉਣ ਲਈ ਸਰਗਰਮ 'ਸੰਭਵ' ਨਾਂ ਦੀ ਸੰਸਥਾ ਵੱਲੋਂ ਲੋਕਾਂ ਅਤੇ ਖਾਸ ਕਰ ਵਿਦਿਆਰਥੀਆਂ ਦਾ ਨਜ਼ਰੀਆ ਵਿਗਿਆਨਕ ਬਣਾਉਣ ਲਈ ਗੁਜਰਖਾਨ ਕੈਂਪਸ ਅੰਦਰ ਗਰਮੀਆਂ ਦੀਆਂ ਛੁੱਟੀਆਂ ਦੌਰਾਨ ਵੱਖ-ਵੱਖ ਸਕੂਲਾਂ ਦੇ ਵਿਦਿਆਰਥੀਆਂ ਦਾ ਸਾਂਝਾ ਕੈਂਪ ਲਾਇਆ ਗਿਆ । ਇਸ ਦੌਰਾਨ 'ਸੰਭਵ' ਦੇ ਪ੍ਰਧਾਨ ਅਮਰਜੀਤ ਸਿੰਘ ਅਤੇ ਸਰਗਰਮ ਆਗੂ ਜਸਵੰਤ ਜਫ਼ਰ ਤੋਂ ਬਿਨਾਂ ਅਨੇਕਾਂ ਸਰਗਰਮ ਕਾਰਕੁਨਾਂ ਵੱਲੋਂ ਸੈਮੀਨਾਰ, ਪੋਸਟਰ ਮੁਕਾਬਲੇ, ਨਾਟਕ, ਕਵਿਤਾ, ਸਕਿੱਟਾਂ ਰਾਹੀਂ ਬੱਚਿਆਂ ਦਾ ਮਨੋਰੰਜਨ ਅਤੇ ਵਿਗਿਆਨਕ ਨਜ਼ਰੀਆ ਬਣਾਉਣ ਦੇ ਸਫਲ ਯਤਨ ਕਰਦਾ ਕੈਂਪ ਆਯੋਜਿਤ ਕੀਤਾ ਗਿਆ । ਕੈਂਪ ਦੌਰਾਨ ਇਕ ਦਿਨ ਤਰਕਸ਼ੀਲ ਸੁਸਾਇਟੀ ਦੇ ਲੁਧਿਆਣਾ ਯੂਨਿਟ ਦੇ ਆਗੂ ਜਸਵੰਤ ਜ਼ੀਰਖ ਅਤੇ ਗੁਰਮੇਲ ਸਿੰਘ ਵੱਲੋਂ ਜਾਦੂ ਦੇ ਟਰਿੱਕਾਂ ਰਾਹੀਂ ਬੱਚਿਆਂ ਨੂੰ ਵਿਗਿਆਨਕ ਜਾਣਕਾਰੀ ਦਿੱਤੀ ਗਈ । 'ਸੰਭਵ' ਦੇ ਪ੍ਰਧਾਨ ਅਮਰਜੀਤ ਸਿੰਘ ਨੇ ਬਾਅਦ ਵਿੱਚ ਆਪਣੀ ਸੰਸਥਾ ਦਾ ਮਕਸਦ ਸਪਸ਼ਟ ਕਰਦਿਆਂ ਦੱਸਿਆ ਕਿ ਇਹ ਤਾਂ ਨਾਂ ਤੋਂ ਹੀ ਸਾਫ ਹੈ ਕਿ ਅਸੀਂ ਸਮਝਦੇ ਹਾਂ ਕਿ ਸਮਾਜ ਅੰਦਰ ਹਰ ਮੁਸ਼ਕਲ ਦਾ ਹੱਲ ਸੰਭਵ ਹੈ । ਉਨ੍ਹਾਂ ਅੱਗੇ ਤੋਂ ਤਰਕਸ਼ੀਲ ਸੁਸਾਇਟੀ ਨਾਲ ਮਿਲ ਕੇ ਸਰਗਰਮੀਆਂ ਕਰਨ ਤੇ ਸਹਿਮਤੀ ਪ੍ਰਗਟਾਈ ।

ਰਿਪੋਰਟ : ਆਤਮਾ ਸਿੰਘ, ਸਕੱਤਰ, ।



11. ਇਕਾਈ ਜੈਤੋ :

ਸ਼ਹੀਦ ਪੂਰਨ ਸਿੰਘ ਕਲੱਬ, ਰੋਮਾਣਾ ਅਲਬੇਲ ਸਿੰਘ ਨਾਲ ਮਿਲਕੇ ਸ਼ਹੀਦ ਪੂਰਨ ਸਿੰਘ ਦੀ ਯਾਦ ਵਿੱਚ ਇੱਕ ਤਰਕਸ਼ੀਲ ਪ੍ਰੋਗਰਾਮ ਕਰਵਾਇਆ ਗਿਆ । ਇਸ ਪ੍ਰੋਗਰਾਮ ਵਿੱਚ ਜਾਦੂ ਦੇ ਟਰਿੱਕ, ਜੰਟਾ ਸਿੰਘ, ਜਗਦੇਵ ਸਿੰਘ, ਅਤੇ ਦੀ ਟੀਮ ਨੇ ਕਮਾਲ ਦੇ ਹੁਨਰ ਰਾਹੀਂ ਪੇਸ਼ ਕਰਦਿਆਂ ਲੋਕਾਂ ਦੇ ਦਿਲਾਂ ਅੰਦਰ ਇਹ ਗੱਲ ਬਿਠਾ ਦਿੱਤੀ ਕਿ ਜਾਦੂ ਨਾਂ ਦੀ ਕੋਈ ਚੀਜ਼ ਨਹੀਂ ਬਲਕਿ ਇਹ ਤਾਂ ਹੱਥ ਦੀ ਸਫਾਈ ਹੀ ਹੈ ਜਾਂ ਫਿਰ ਅੱਖਾਂ ਦਾ ਧੋਖਾ । ਸਟੇਜ ਸਕੱਤਰ ਭੂਰਾ ਸਿੰਘ ਨੇ ਆਪਣੀ ਜ਼ਿੰਮੇਵਾਰੀ ਨਿਭਾਉਂਦਿਆਂ ਸਾਇੰਸ 'ਤੇ ਰੋਸ਼ਨੀ ਪਾਈ । ਰਜਿੰਦਰ ਭਦੌੜ ਨੇ ਆਪਣੀ ਤਕਰੀਰ ਰਾਹੀਂ ਲੋਕਾਂ ਦੇ ਮਨਾਂ ਵਿੱਚੋਂ ਵਹਿਮਾਂ-ਭਰਮਾਂ ਪ੍ਰਤਿ ਸ਼ੰਕੇ ਨਵਿਰਤ ਕਰਦਿਆਂ ਤਰਕਸ਼ੀਲ ਸੁਸਾਇਟੀ ਦਾ ਮਕਸਦ ਲੋਕਾਂ ਨੂੰ ਜਾਗ੍ਰਿਤ ਕਰਨ, ਉਨ੍ਹਾਂ ਨੂੰ ਸਾਧਾਂ ਜਾਂ ਚੇਲੇ ਚਪਟਿਆਂ ਦੀ ਲੁੱਟ ਤੋਂ ਬਚਾਉਣ, ਵਿਗਿਆਨ ਨਜ਼ਰੀਆ ਬਣਾਉਣ ਬਾਰੇ ਦੱਸਿਆ । ਸੁਸਾਇਟੀ ਜੈਤੋ ਦੇ ਵਰਕਰਾਂ ਰਵਿੰਦਰ ਰਾਹੀ ਜੈਤੋ, ਬਲਵਿੰਦਰ ਸਿੰਘ ਰੋਮਾਣਾ ਨੇ ਮਘਦੇ ਕੋਲਿਆਂ 'ਤੇ ਤੁਰਕੇ ਦਿਖਾਇਆ । ਤਰਕਸ਼ੀਲ ਪ੍ਰਦਰਸ਼ਨੀ ਵਿਸ਼ੇਸ਼ ਖਿੱਚ ਦਾ ਕੇਂਦਰ ਬਣੀ ਰਹੀ। ਇਹ ਪ੍ਰੋਗਰਾਮ ਰਾਤ ਦੇ ਬਾਰਾਂ ਵਜੇ ਤੱਕ ਚੱਲਿਆ । ਅੰਤ ਵਿੱਚ ਕਲੱਬ ਦੇ ਸਕੱਤਰ ਗੁਰਭੇਜ ਸਿੰਘ ਨੇ ਸਾਰਿਆਂ ਲੋਕਾਂ ਦਾ ਧੰਨਵਾਦ ਕੀਤਾ । ਨਗਰ ਪੰਚਾਇਤ ਦੇ ਸਰਪੰਚ ਸ੍ਰੀ ਜਸਵਿੰਦਰ ਸਿੰਘ ਅਤੇ ਕਲੱਬ ਦੇ ਪ੍ਰਧਾਨ ਬਲਵਿੰਦਰ ਸਿੰਘ ਧਾਲੀਵਾਲ ਨੇ ਸਾਰੇ ਤਰਕਸ਼ੀਲਾਂ ਨੂੰ ਮੁਮੈਂਟਿਆਂ ਨਾਲ ਸਨਮਾਨਿਤ ਕੀਤਾ । ਪੰਜਾਬ ਦੀ ਮੰਨੀ ਜਾਂਦੀ ਪ੍ਰਾਹੁਣਚਾਰੀ ਵਾਲੀ ਪ੍ਰੰਪਰਾ ਨੂੰ ਤਹਿ-ਦਿਲੋਂ ਨਿਭਾਉਂਦਿਆਂ ਇਸੇ ਪਿੰਡ ਦੇ ਵਸਨੀਕ ਸ੍ਰੀ ਜਗਦੀਪ ਸਿੰਘ ਨੇ ਬਾਹਰੋਂ ਆਏ ਤੇ ਪ੍ਰੋਗਰਾਮ ਦੇ ਪ੍ਰਬੰਧਕਾਂ ਦੀ ਰੋਟੀ-ਚਾਹ ਦੀ ਤਹਿ-ਦਿਲੋਂ ਸੇਵਾ ਕੀਤੀ । ਸ੍ਰੀ ਦਲੀਪ ਸਿੰਘ ਚੈਨਾ, ਪ੍ਰਧਾਨ, ਇਕਾਈ ਜੈਤੋ ਅਤੇ ਹੇਮਰਾਜ ਸਟੈਨੋ ਨੇ ਸ਼ਹੀਦ ਕਲੱਬ ਦੇ ਇਸ ਪ੍ਰੋਗਰਾਮ ਦੇ ਉਦਮ ਕਰਨ 'ਤੇ ਉਨ੍ਹਾਂ ਨੂੰ ਮੁਮੈਂਟੋ ਦੇ ਕੇ ਉਨ੍ਹਾਂ ਦਾ ਹੌਂਸਲਾ-ਹਫ਼ਜਾਈ ਕੀਤੀ ।

ਇਸ ਪ੍ਰੋਗਰਾਮ ਦਾ ਨਿਰਾਲਾਪਣ ਇਹ ਰਿਹਾ ਕਿ ਇਹ ਬਹੁਤ ਹੀ ਤਣਾਅ-ਪੂਰਨ ਅਤੇ ਸ਼ੰਕਾ ਭਰੇ ਮਹੌਲ ਵਿੱਚ ਕੀਤਾ ਗਿਆ । ਕਿਉਂਕਿ ਇੱਥੇ 8-9 ਚੇਲੇ ਹਨ ਜਿੰਨਾਂ ਵਿੱਚੋਂ ਇੱਕ ਨਾਲ ਸ਼ਹੀਦ ਕਲੱਬ ਦੇ ਸਕੱਤਰ ਦੀ ਮਾਰ-ਕੁੱਟ ਵੀ ਥੋੜੇ-ਦਿਨ ਪਹਿਲਾਂ ਹੋਈ ਸੀ ਅਤੇ ਇੱਥੋਂ ਦੇ ਭੋਲੇ-ਭਾਲੇ ਸਿੱਖ ਸ਼ਰਧਾਲੂਆਂ ਅੰਦਰ ਸੁਸਾਇਟੀ ਪ੍ਰਤਿ ਬਹੁਤ ਸ਼ੰਕੇ ਸਨ । ਪਰ ਪ੍ਰੋਗਰਾਮ ਚੱਲਣ 'ਤੇ ਇਹ ਸ਼ੰਕੇ ਦੂਰ ਹੁੰਦਿਆਂ ਹੀ ਉਹ ਬਜ਼ੁਰਗ ਵੀ ਆ ਸ਼ਾਮਲ ਹੋਏ ਜਿੰਨਾਂ ਨੂੰ ਪਹਿਲਾਂ ਸ਼ੰਕੇ ਸਨ ਅਤੇ ਇਹ ਪ੍ਰੋਗਰਾਮ ਦੀ ਸਫਲਤਾ ਦਾ ਇਸ ਗੱਲ ਤੋਂ ਪਤਾ ਲਗਦਾ ਹੈ ਕਿ ਅਖੀਰਲੀ ਆਈਟਮ 'ਕੋਲਿਆਂ 'ਤੇ ਤੁਰਨ ਵਾਲੀ' ਕਰਨ ਤੋਂ ਬਾਅਦ ਵੀ ਲੋਕ ਜੰਮੇ ਖੜੇ ਸਨ ਜਿਵੇਂ ਕਹਿ ਰਹੇ ਹੋਣ ਕਿ ਤਰਕਸ਼ੀਲੋ ਕੁੱਝ ਹੋਰ ਕਰੋ । ਇਹ ਪ੍ਰੋਗਰਾਮ ਦੇਖਕੇ ਲੋਕ ਹੁਣ ਆਪਣੇ ਆਪ ਇਹ ਕਹਿ ਰਹੇ ਹਨ," ਅਸੀਂ ਤਾਂ ਐਵੇਂ ਭੁਲੇਖੇ 'ਚ ਸੀ", "ਹੁਣ ਕੋਈ ਵੱਡਾ ਪ੍ਰੋਗਰਾਮ ਕਰੋ, ਫੰਡ ਤੇ ਬਾਕੀ ਪ੍ਰਬੰਧ ਦਾ ਜ਼ਿੰਮਾ ਸਾਡਾ" । ਸਾਰੇ ਪ੍ਰੋਗਰਾਮ ਵਿੱਚੋਂ ਸਿਰਫ 10 ਵਿਅਕਤੀ ਹੀ ਉਠ ਕੇ ਗਏ ।

ਰਿਪੋਰਟ : ਦਲੀਪ ਸਿੰਘ, ਪ੍ਰਧਾਨ

ਇਕਾਈ ਜੋਗਾ :

ਲੋੜਵੰਦਾਂ ਦੀ ਮੱਦਦ ਲਈ ਮੁਫਤ ਜਾਂਚ ਕੈਂਪ

ਇਕਾਈ ਜੋਗਾ ਵੱਲੋਂ ਹੈਲਪਿੰਗ ਹੈਂਡ ਐਜੂਕੇਸ਼ਨ ਸੁਸਾਇਟੀ ਬਠਿੰਡਾ ਦੀ ਅਗਵਾਈ 'ਚ ਭਾਰਤ ਸਰਕਾਰ ਦੇ ਏ.ਡੀ.ਆਈ.ਪੀ. ਸਕੀਮ ਤਹਿਤ 18 ਅਗਸਤ 2002 ਦਿਨ ਐਤਵਾਰ ਨੂੰ ਕੰਨਾਂ ਤੋਂ ਬਹਿਰੇ, ਪੋਲੀਓ ਦੇ ਮਰੀਜ਼ ਅਤੇ ਅੰਗਹੀਣ ਗਰੀਬ ਵਿਅਕਤੀਆਂ ਨੂੰ ਕੰਨਾਂ ਦੀਆਂ ਮਸ਼ੀਨਾਂ, ਵਹੀਲ ਚੇਅਰ, ਟ੍ਰਾਈ-ਸਾਈਕਲ ਅਤੇ ਨਕਲੀ ਅੰਗ ਮੁਫਤ ਦੇਣ ਲਈ ਪਿੰਡ ਆਕਲੀਆ ਦੀ ਰੂਰਲ ਡਿਸ;ਪੈਂਸਰੀ 'ਚ ਮੁਫਤ ਚੈਕ-ਅਪ ਕੈਂਪ ਆਯੋਜਨ ਕੀਤਾ ਗਿਆ ਜਿਸਦਾ ਉਦਘਾਟਨ ਸ੍ਰੀ ਅਸ਼ੋਕ ਸ਼ੇਖਰ, ਡਿਪਟੀ ਕਮਿਸ਼ਨਰ, ਮਾਨਸਾ ਵੱਲੋਂ ਕੀਤਾ ਗਿਆ ।ਲੋਕਾਂ ਨੂੰ ਵਹਿਮਾਂ ਭਰਮਾਂ ਤੋਂ ਮੁਕਤ ਸਮਾਜ ਸਿਰਜਣ ਅਤੇ ਲੋੜਵੰਦਾਂ ਦੀ ਮੱਦਦ ਲਈ ਅੱਗੇ ਆਉਣ ਦਾ ਸੱਦਾ ਦਿੱਤਾ । ਸ੍ਰੀ ਬਰਨਾਲਾ ਨੇ ਤਰਕਸ਼ੀਲ ਮੈਂਬਰਾਂ ਵੱਲੋਂ ਸਰੀਰ ਦਾਨ ਕਰਨ ਦੀ ਪਾਈ ਪਿਰਤ ਬਾਰੇ ਜਾਣਕਾਰੀ ਦਿੰਦਿਆਂ ਕਿਹਾ ਕਿ ਮੁਰਦਾ ਸਰੀਰ ਸਾੜਨ ਦਾ ਕੋਈ ਲਾਭ ਨਹੀਂ ਜਦ ਕਿ ਸਰੀਰ ਦਾਨ ਕਰਨ ਉਪਰੰਤ ਅਨੇਕਾਂ ਨਾਮੁਰਾਦ ਬਿਮਾਰੀਆਂ ਦੇ ਇਲਾਜ ਲਈ ਖੋਜ 'ਚ ਮੱਦਦ ਕੀਤੀ ਜਾ ਸਕਦੀ ਹੈ । ਤੇ ਮੁਰਦਾ ਸਰੀਰ ਦੇ ਸੁਰੱਖਿਅਤ ਅੰਗ ਹੋਰਨਾਂ ਲੋੜਵੰਦਾਂ ਦੇ ਸਰੀਰ 'ਚ ਫਿੱਟ ਕਰਕੇ ਅਨੇਕਾਂ ਕੀਮਤੀ ਜ਼ਿੰਦਗੀਆਂ ਨੂੰ ਮੌਤ ਦੇ ਮੂੰਹ ਚੋਂ ਬਚਾਇਆ ਜਾ ਸਕਦਾ ਹੈ । ਹੈਲਪਿੰਗ ਹੈਂਡ ਸੰਸਥਾ ਬਠਿੰਡਾ ਦੇ ਸਰਪ੍ਰਸਤ ਡਾ.ਉਜਾਗਰ ਸਿੰਘ ਨੇ ਲੋਕਾਂ ਨੂੰ ਸੰਬੋਧਨ ਹੁੰਦਿਆਂ ਕਿਹਾ ਕਿ ਮਰਨ ਉਪਰੰਤ ਅੱਖਾਂ ਦਾਨ ਕਰਕੇ ਕਿਸੇ ਦੀ ਹਨੇਰੀ ਜ਼ਿੰਦਗੀ ਨੂੰ ਰੁਸ਼ਨਾਇਆ ਜਾ ਸਕਦਾ ਹੈ ਤੇ ਪੋਲੀਓ ਵਰਗੀ ਨਾਮੁਰਾਦ ਬਿਮਾਰੀ ਕਿਸੇ ਪਿਛਲੇ ਜਨਮ ਦੇ ਸਿੱਟੇ ਵਜੋਂ ਨਹੀਂ ਬਲਕਿ ਮਾਂ-ਬਾਪ ਵੱਲੋਂ ਗਰਭ ਅਵਸਥਾ ਸਮੇਂ ਅਤੇ ਜਨਮ ਤੋਂ ਬਾਅਦ ਵਰਤੀ ਜਾਂਦੀ ਅਣਗਹਿਲੀ ਦਾ ਸਿੱਟਾ ਹੈ । ਉਨਾਂ ਇਕਾਈ ਜੋਗਾ ਨੂੰ ਗਿਆਰਾਂ ਸੌ ਰੁਪਏ ਸਹਾਇਤਾ ਵਜੋਂ ਵੀ ਦਿੱਤੇ । ਇਕਾਈ ਜੋਗਾ ਵੱਲੋਂ ਲੋੜਵੰਦਾਂ ਦੀ ਸਹਾਇਤਾ ਲਈ ਕੀਤੇ ਗਏ ਇਸ ਉਦਮ ਦੀ ਡਾ.ਜਨਕ ਰਾਜ ਸਿੰਗਲਾ, ਪ੍ਰੇਮ ਅੱਗਰਵਾਲ, ਰੋਟਰੀ ਕਲੱਬ ਮਾਨਸਾ ਤੇ ਗੁਰਜੰਟ ਸਿੰਘ, ਮਾਲਵਾ ਯੂਥ ਕਲੱਬ ਆਕਲੀਆ ਆਦਿ ਬੁਲਾਰਿਆਂ ਨੇ ਸੰਬੋਧਨ ਕੀਤਾ ।

ਸੁਖਵੀਰ ਜੋਗਾ, ਸਕੱਤਰ ।

ਆਓ ਬੱਚਿਓ ਜਾਦੂ ਸਿੱਖੀਏ :

# ਇੱਕੋ ਮਾਚਿਸ - ਖਾਲ੍ਹੀ ਵੀ ਭਰੀ ਵੀ



ਰਾਜਿੰਦਰ ਭਦੌੜ

ਬੱਚਿਓ ਮਾਚਸ ਦੀ ਇਕ ਡੱਬੀ ਨੂੰ ਕਦੇ ਖਾਲੀ ਅਤੇ ਕਦੀ ਭਰੀ ਹੋਈ ਜਿਸ ਤਰ੍ਹਾਂ ਵੀ ਦੇਖਣ ਵਾਲਾ ਕਹੇ ਦਿਖਾਇਆ ਜਾ ਸਕਦਾ ਹੈ। ਬੱਸ ਡੱਬੀ ਨੂੰ ਦੋਹਾਂ ਹੱਥਾਂ ਵਿੱਚ ਲੁਕੋ ਕੇ ਜਾਂ ਪਿੱਛੇ ਲਿਜਾ ਕੇ ਦੁਬਾਰਾ ਦਿਖਾਉਣਾ ਪੈਂਦਾ ਹੈ। ਜੇਕਰ ਤੁਸੀਂ ਕਹੋਗੇ ਕਿ ਡੱਬੀ ਖਾਲੀ ਹੈ ਤਾਂ ਡੱਬੀ ਖਾਲੀ ਹੈ ਅਤੇ ਜੇਕਰ ਤੁਸੀਂ ਕਹੋਗੇ ਕਿ ਡੱਬੀਏ ਭਰ ਜਾ ਤਾਂ ਡੱਬੀ ਭਰੀ ਹੋਈ ਹੈ। ਹੈ ਨਾ ਹੈਰਾਨੀਜਨਕ।

ਤਰੀਕਾ: ਇਸ ਦੀ ਤਿਆਰੀ ਦੋ ਤਰ੍ਹਾਂ ਕੀਤੀ ਜਾ ਸਕਦੀ ਹੈ :-

ਪਹਿਲਾ ਤਰੀਕਾ : ਇੱਕ ਮਾਚਸ ਦੀ ਡੱਬੀ ਲੈ ਕੇ ਉਸ ਨੂੰ ਖਾਲੀ ਕਰ ਲਓ। ਮਾਚਸ ਦੇ ਜਿਸ ਹਿੱਸੇ ਵਿੱਚ ਤੀਲਾਂ ਹੁੰਦੀਆਂ ਹਨ ਉਸ ਦੇ ਪਿਛਲੇ ਪਾਸੇ ਜਿੰਨੀਆਂ ਤੀਲਾਂ ਲੱਗ ਸਕਣ ਫੈਵੀਕੋਲ ਨਾਲ ਚਿੱਤਰ ਨੰਬਰ ਇਕ ਦੀ ਤਰ੍ਹਾਂ ਚਿਪਕਾ ਦੇਵੋ। ਇਸ ਨੂੰ ਉਪਰਲੇ ਖੋਲ ਵਿੱਚ ਪਾ ਕੇ ਬੰਦ ਕਰ ਦਿਓ। ਹੁਣ ਜੇਕਰ ਡੱਬੀ ਖਾਲੀ ਦਿਖਾਉਣੀ ਹੈ ਤਾਂ ਇਸ ਦਾ ਸਿੱਧਾ ਪਾਸਾ ਚਿੱਤਰ ਨੰ:2 ਦੀ ਤਰ੍ਹਾਂ ਦਿਖਾ ਦਿਓ। ਜੇਕਰ ਭਰੀ ਹੋਈ ਦਿਖਾਉਣੀ ਹੈ ਤਾਂ ਇਸ ਨੂੰ ਉਲਟਾ ਕਰਕੇ ਖੋਲੋ ਡੱਬੀ ਭਰੀ ਹੋਈ ਮਹਿਸੂਸ ਹੋਵੇਗੀ।







ਸਾਵਧਾਨੀਆਂ : 1. ਮਾਚਸ ਦੀ ਡੱਬੀ ਦਰਸ਼ਕ ਦੇ ਹੱਥ ਵਿੱਚ ਨਹੀਂ ਦੇਣੀ।

2. ਡੱਬੀ ਭਰੀ ਹੋਏ ਦਿਖਾਉਣ ਸਮੇਂ ਮਸਾਲੇ ਵਾਲਾ ਪਾਸਾ ਹੀ ਖੋਲਣਾ ਹੈ।

3. ਮਾਚਸ ਦੀ ਡੱਬੀ ਉਪਰ ਜੋ ਇਕ ਸਾਈਡ ਤੇ ਪ੍ਰਿੰਟ ਹੁੰਦਾ ਹੈ ਬਿਲਕੁਲ ਉਸ ਵਰਗਾ ਇਕ ਹੋਰ ਪ੍ਰਿੰਟ ਲੈ ਕੇ ਡੱਬੀ ਦੇ ਪਿਛਲੇ ਪਾਸੇ ਚਿਪਕਾਉਣਾ ਹੈ ਤਾਂ ਕਿ ਡੱਬੀ ਦਾ ਪਾਸਾ ਪਲਟਦੇ ਸਮੇਂ ਡੱਬੀ ਪੁੱਠੀ ਹੋਈ ਮਹਿਸੂਸ ਨਾ ਹੋਵੇ।

4. ਡੱਬੀ ਦਾ ਪਾਸਾ ਪਲਟਾਉਣ ਸਮੇਂ ਪਤਾ ਨਹੀਂ ਲਗਣਾ ਚਾਹੀਦਾ।

ਦੂਸਰਾ ਤਰੀਕਾ : ਇਸ ਤਰੀਕੇ ਨਾਲ ਆਈਟਮ ਤਿਆਰ ਕਰਨ ਸਮੇਂ ਜਿਸ ਹਿੱਸੇ ਵਿੱਚ ਮਾਚਸ ਦੇ ਤੀਲਾਂ ਹੁੰਦੀਆਂ ਹਨ ਉਹ ਦੋ ਲੈਣੇ ਹਨ। ਇਕ ਹਿੱਸੇ ਦੀ ਇੱਕ ਸਾਈਡ ਬਲੇਡ ਨਾਲ ਚਿੱਤਰ ਨੰ.3 ਅਨੁਸਾਰ ਕੱਟ ਦਿਓ। ਆਈਟਮ ਤਿਆਰ ਹੈ। ਇਕ ਹਿੱਸੇ ਨੂੰ ਤੀਲਾਂ ਦਾ ਭਰਕੇ ਉਸ ਉਪਰ ਕੱਟਿਆ ਹੋਇਆ ਹਿੱਸਾ ਚੜ੍ਹਾ ਕੇ ਉਸ ਨੂੰ ਉਪਰਲੇ ਖੋਲ ਵਿੱਚ ਪਾ ਦਿਓ। ਹੁਣ ਜੇਕਰ ਡੱਬੀ ਭਰੀ ਦਿਖਾਉਣੀ ਹੈ ਤਾਂ ਕੱਟੇ ਹੋਏ ਹਿੱਸੇ ਨੂੰ ਡੱਬੀ ਦੇ ਅੰਦਰ ਰਹਿਣ ਦਿਓ ਅਤੇ ਭਰਿਆ ਹੋਇਆ ਹਿੱਸਾ ਬਾਹਰ ਕੱਢ ਕੇ ਦਿਖਾ ਦਿਓ। ਜੇ ਕਰ ਡੱਬੀ ਖਾਲੀ ਦਿਖਾਉਣੀ ਹੈ ਤਾਂ ਕੱਟਿਆ ਹੋਇਆ ਹਿੱਸਾ ਬਾਹਰ ਕੱਢੋ ਅਤੇ ਭਰਿਆ ਹਿੱਸਾ ਖੋਲ ਦੇ ਅੰਦਰ ਰਹਿਣ ਦਿਓ। ਆਪਣੀ ਪ੍ਰੈਕਟਿਸ ਦੁਆਰਾ ਇਸ ਨੂੰ ਬਹੁਤ ਰੋਚਕ ਬਣਾਇਆ ਜਾ ਸਕਦਾ ਹੈ।











# ਤੁਹਾਡੇ ਹੁੰਗਾਰੇ

ਸਾਨੂੰ ਸਾਰੇ ਅਗਾਂਹਵਧੂ ਲੋਕਾਂ ਨੂੰ ਸਾਥੀ ਕ੍ਰਿਸ਼ਨ ਬਰਗਾੜੀ ਦੇ ਬੇਵਕਤ ਵਿਛੋੜੇ ਦਾ ਬਹੁਤ ਦੁੱਖ ਹੈ। ਲਹਿਰ ਨੂੰ ਉਸਦੀ ਘਾਟ ਹਮੇਸ਼ਾ ਮਹਿਸੂਸ ਹੁੰਦੀ ਰਹੇਗੀ। ਸਾਨੂੰ ਮੈਗਜ਼ੀਨ ਦੀ ਹਮੇਸ਼ਾ ਉਡੀਕ ਰਹਿੰਦੀ ਹੈ। ਪਿਛਲੇ ਅੰਕ ਦੀ ਸੰਪਾਦਕੀ ਤੇ 'ਟੋਚਨ ਖੋਲ ਦਿਓ' ਰਚਨਾ ਬਹੁਤ ਪਸੰਦ ਆਏ।

ਹਰਨੇਕ ਕਮਲ, ਵਿਨੀਪੈਗ (ਕੈਨੇਡਾ)

ਮਈ-ਜੂਨ ਅੰਕ ਵਿੱਚ ਸ੍ਰੀ ਪੀ.ਐਨ.ਨਿਪਾਨੀਕਰ ਨਾਲ ਕੀਤੀ ਮੁਲਾਕਾਤ ਵਿੱਚੋਂ ਅੰਧ-ਸ਼ਰਧਾ ਨਿਰਮੂਲਨ ਸੰਮਤੀ, ਮਹਾਂਰਾਸ਼ਟਰ ਬਾਰੇ ਬਹੁਤ ਕੁਝ ਜਾਨਣ ਤੇ ਸਿੱਖਣ ਨੂੰ ਮਿਲਿਆ। ਹਰਭਜਨ ਹਲਵਾਰਵੀ ਦਾ ਲੇਕ ਪਾਠਕਾਂ ਨੂੰ ਹਲੂਣਾ ਦੇ ਗਿਆ। ਅਜਿਹੇ ਲੇਖਾਂ ਦੀ ਮੈਗਜ਼ੀਨ ਨੂੰ ਖਾਸ; ਜਰੂਰਤ ਹੈ। ਡਾ.ਸ਼ਿਆਮ ਸੁੰਦਰ ਦੀਪਤੀ ਦੇ ਲੇਖ ਰੋਚਿਕ, ਦਿਲਚੱਸਪ ਤੇ ਗਿਆਨ-ਭਰਪੂਰ ਹੁੰਦੇ ਹਨ। ਵਾਤਾਵਰਣ ਵਿੱਚ ਪੈਦਾ ਹੋਏ ਵਿਗਾੜਾਂ ਸਬੰਧੀ ਵਿਜੈ ਬੰਬੇਲੀ ਦਾ ਲੇਖ ਪ੍ਰਿਭਾਵਸ਼ਾਲੀ ਸੀ। ਕਾਲਮ ਵਿਚਾਰ-ਵਿਸਥਾਰ ਅਨਮੋਲ ਵਿਚਾਰਾਂ ਦੇ ਡੂੰਘੇ ਅਰਥਾਂ ਤੋਂ ਜਾਣੂ ਕਰਵਾਉਂਦਾ ਹੈ। ਜਗਿਆਸਾ ਕਾਲਮ ਨੂੰ ਦੋ ਸਫਿਆਂ ਦੀ ਥਾਂ ਦੇਣੀ ਬਣਦੀ ਹੈ। ਮੈਗਜ਼ੀਨ ਵਿੱਚ ਮਿੰਨੀ ਰਚਨਾਵਾਂ ਦੀ ਘਾਟ ਲਗਾਤਾਰ ਰੜਕਦੀ ਹੈ।

ਰੁਪਿੰਦਰ ਰਮਨ, ਧਰੌੜ (ਲੁਧਿਆਣਾ)

ਇਸ ਅੰਕ ਵਿੱਚ ਮੁਲਾਕਾਤ ਕਾਲਮ ਅਧੀਨ ਸ੍ਰੀ ਨਿਪਾਨੀਕਰ ਨਾਲ ਕੀਤੀ ਮੁਲਾਕਾਤ ਪਸੰਦ ਆਈ। ਮਹਾਂਰਾਸ਼ਟਰ ਦੀ ਇਸ ਸੰਸਥਾ ਤੋਂ ਸਾਨੂੰ ਸੇਧ ਲੈਣੀ ਚਾਹੀਦੀ ਹੈ। ਮੈਗਜ਼ੀਨ ਵਿੱਚ ਕੇਸ ਰਿਪੋਰਟ, ਪਿੰਡ ਦੀ ਸੱਥ ਚੋਂ, ਦੇ ਵੀ ਮਾਤਾ ਦੇ ਪ੍ਰਗਟ ਹੋਣ ਦਾ ਰਾਜ਼ ਤੇ ਹਰਭਜਨ ਹਲਵਾਰਵੀ ਦਾ ਲੇਖ ਅਧਿਆਤਮਵਾਦ ਦੇ ਪਹਿਰੇਦਾਰ ਪਸੰਦ ਆਏ।

ਜਸਵੀਰ ਬੇਗਮਪੁਰੀ (ਹੁਸ਼ਿਆਰਪੁਰ)

ਜੁਲਾਈ ਅਗਸਤ ਦੀ ਸੰਪਾਦਕੀ ਕੁਰਪਸ਼ਨ ਜਿਹੇ ਅਹਿਮ ਤੇ ਅਤਿਅੰਤ ਗੰਭੀਰ ਮਸਲੇ ਤੇ ਆਧਾਰਤ ਸੀ। ਰਿਸ਼ਵਤਖੋਰੀ ਭਾਵੇਂ ਪੂਰੀ ਤਰ੍ਹਾਂ ਤਾਂ ਨਾ; ਖਤਮ ਕੀਤੀ ਜਾ ਸਕੇ ਪਰ ਬਹੁਤ ਹੱਦ ਤੱਕ ਘਟਾਈ ਜਰੂਰ ਜਾ ਸਕਦੀ ਹੈ। ਇਸ ਸਬੰਧੀ ਡਾ.ਸੁੱਚਾ ਸਿੰਘ ਗਿੱਲ ਨੇ ਆਪਣੇ ਲੇਖ ਵਿੱਚ ਦਰੁਸਤ ਲਿਖਿਆ ਕਿ ਕਰੁਪਸ਼ਨ ਵਿਰੁੱਧ ਲੜਨ ਲਈ ਅਫਸਰਸ਼ਾਹੀ, ਵਪਾਰੀ ਤੇ ਸਿਆਸਤਦਾਨ ਤਿੰਨਾਂ ਨੂੰ ਇਕੱਠਿਆਂ ਨਿਸ਼ਾਨਾ ਬਣਾਉਣ ਦੀ ਲੋੜ ਹੈ। ਗੁਰਦੇਵ ਸਿੰਘ ਰੁਪਾਣਾ ਦੀ ਕਹਾਣੀ 'ਨਿਰਭਉ' ਧਾਰਮਿਕ ਡਰਾਵੇ ਤੋਂ ਮੁਕਤ ਹੋਣ ਲਈ ਪ੍ਰੇਰਨਾ ਦਿੰਦੀ ਸੀ। ਡਾ.ਸ਼ਿਆਮ ਸੁੰਦਰ ਦੀਪਤੀ ਦੀ ਲੇਖ ਲੜੀ ਮਾਨਸਿਕ ਰੋਗਾਂ ਨਾਲ ਜੁੜੇ ਸ਼ੰਕਿਆਂ ਨੂੰ ਸਰਲ ਭਾਸ਼ਾ ਵਿੱਚ ਸਮਝਾਉਣ ਦੇ ਸਮਰੱਥ ਹੈ। ਰਾਜਪਾਲ ਜੀ ਵੱਲੋਂ ਪਾਸ਼ ਦੇ ਵਿਚਾਰ 'ਜ਼ਿੰਦਗੀ ਜਿਉਣ ਦਾ ਤਰਕਸ਼ੀਲ ਢੰਗ...' ਉਪਰ ਦਿੱਤੇ ਵਿਸਥਾਰ ਨੇ ਤਰਕਸ਼ੀਲਾਂ ਦੀ ਸੋਚਣੀ ਦਾ ਜ਼ੂਰ ਵਿਸਥਾਰ ਕੀਤਾ ਹੋਵੇਗਾ। ਇਸ ਅੰਕ ਵਿੱਚ 'ਪਿੰਡ ਦੀ ਸੱਥ 'ਚੋਂ' ਕਾਲਮ ਨਜ਼ਰ ਨਹੀਂ ਆਇਆ। ਰੋਚਿਕ ਤੇ ਪਾਠਕਾਂ ਉਪਰ ਚੰਗਾ ਪ੍ਰਭਾਵ ਪਾਉਣ ਵਾਲੇ ਇਸ ਕਾਲਮ ਨੂੰ ਮਿਸ਼ ਨਾ ਕਰਿਆ ਕਰੋ।

ਕੁਲਵਿੰਦਰ ਸਿੰਘ, ਮਲੋਟ (ਮੁਕਤਸਰ)

ਇਸ ਅੰਕ ਦੀ ਦਸੰਪਾਦਕੀ ਪ੍ਰਭਾਵਸ਼ਾਲੀ ਸੀ। ਡਾ.ਸੁੱਚਾ ਸਿੰਘ ਗਿੱਲ ਦਾ ਲੇਖ ਕੁਰਪਸ਼ਨ ਬਾਰੇ ਪਏ ਭਰਮ-ਭੁਲੇਖਿਆਂ ਦੀਆਂ ਪਰਤਾਂ ਫੋਲ ਗਿਆ। ਧਰਮਿੰਦਰ ਸਾਥੀ ਨੇ 'ਨੂਰਮਹਿਲ ਦੇ ਆਸ਼ੂਤੋਸ਼ ਦੀ ਬੇਨੂਰੀ' ਲੇਖ ਰਾਹੀਂ ਅਖੌਤੀ ਸੰਤਾਂ ਦੇ ਡੇਰਿਆਂ ਦੀ ਅਸਲੀਅਤ ਦਰਸਾਈ ਹੈ। ਤਰਕਸ਼ੀਲ ਪੈੜਾਂ, ਗੁਰਦੇਵ ਸਿੰਘ ਰੁਪਾਣਾ ਦੀ ਕਹਾਣੀ ਤੇ ਬਲਵੀਰ ਚੰਦ ਲੌਂਗੋਵਾਲ ਦਾ ਲੇਖ ਵੀ ਪਸੰਦ ਆਏ। ਵਿਚਾਰ-ਵਿਸਥਾਰ, ਹਰਨੇਕ ਸਿਹੁੰ ਦੀ ਤਰਕਸ਼ੀਲਤਾ, ਮਨ ਦਾ ਬੋਝ ਤੇ ਸ਼ਰਧਾ-ਅੰਧਸ਼ਰਧਾ ਸਬੰਧੀ ਸ੍ਰੀ ਨਿਪਾਨੀਕਰ ਦੇ ਵਿਚਾਰ ਪ੍ਰਭਾਵਸ਼ਾਲੀ ਸਨ। ਮੈਗਜ਼ੀਨ ਵਿੱਚ ਸੁਧਾਰ ਆਇਆ ਹੈ। ਸੰਪਾਦਕੀ ਬੋਰਡ ਵਧਾਈ ਦਾ ਪਾਤਰ ਹੈ।

ਜਸਵੀਰ ਸਲਾਣਾ, ਖੰਨਾ (ਫਤਿਹਗੜ੍ਹ ਸਾਹਿਬ)

ਜੁਲਾਈ-ਅਗਸਤ ਅੰਕ ਦਾ ਟਾਈਟਲ ਪੇਜ ਜਿਸ ਢੰਗ ਨਾਲ ਡੀਜ਼ਾਈਨ ਕੀਤਾ ਗਿਆ ਸੀ, ਬਹੁਤ ਕਾਬਿਲ-ਇ-ਤਾਰੀਫ਼ ਸੀ। ਪਾਲ ਕੁਰਟਜ਼ ਦਾ ਲੇਖ ਤਰਕਸ਼ੀਲਤਾ ਦੇ ਵਧ ਰਹੇ ਪ੍ਰਭਾਵ ਨੂੰ ਦਰਸਾਉਂਦਾ ਸੀ। ਨੂਰਮਹਿਲ ਦੇ ਆਸ਼ੂਤੋਸ਼ ਦੀ ਬੇਨੂਰੀ ਸਬੰਧੀ ਧਰਮਿੰਦਰ ਸਾਥੀ ਦੇ ਪਾਠਕਾਂ ਨੂੰ ਅਹਿਮ ਜਾਣਕਾਰੀ ਦਿੱਤੀ ਹੈ। ਤਰਕਸ਼ੀਲ ਲਹਿਰ ਨਾਲ ਹੱਡੀਂ ਹੰਢਾਏ ਪਲਾਂ ਦੀ ਦਾਸਤਾਨ ਨਾਮੀ ਕਾਲਮ ਨੇ ਪਾਠਕਾਂ 'ਚ ਆਪਣੀ ਯੋਗ ਥਾਂ ਬਣਾ ਲਈ ਹੈ। ਮੈਗਜ਼ੀਨ ਦੇ ਮੈਟਰ ਦੀਆਂ ਗਲਤੀਆਂ ਵਿੱਚ ਹੁਣ ਮੁਕੰਮਲ ਸੁਧਾਰ ਹੈ।

ਰਣਜੀਤ ਮੋਠਾਂਵਾਲਾ (ਫਿਰੋਜ਼ਪੁਰ)

ਇਹ ਅੰਕ ਬਹੁਤ ਪਸੰਦ ਆਇਆ। ਦੰਦਾ ਸਬੰਧੀ ਭਰਮ ਤੇ ਸਚਾਈਆਂ, ਵਿਗਿਆਨ ਦੀ ਰੋਸ਼ਨੀ ਤੇ ਧਰਮ ਦਾ ਹਨ੍ਹੇਰਾ ਤੇ ਗੁਰਦੇਵ ਸਿੰਘ ਰੁਪਾਣਾ ਦੀ ਕਹਾਣੀ 'ਨਿਰਭਉ' ਆਦਿ ਰਚਨਾਵਾਂ ਪਸੰਦ ਆਈਆਂ। ਕੇਸ ਰਿਪੋਰਟਾਂ ਨਵੇਂ ਪਾਠਕਾਂ ਨੂੰ ਬਹੁਤ ਪ੍ਰਭਾਵਿਤ ਕਰਦੀਆਂ ਹਨ। ਸਾਰਾ ਮੈਟਰ ਹੀ ਸਰਾਹੁਣਯੋਗ ਹੁੰਦਾ ਹੈ।

ਮਨਜੀਤ ਪਿਉਰੀ,ਭਾਰੂ ਗੇਟ,ਗਿੱਦੜਬਾਹਾ

ਜੁਲਾਈ-ਅਗਸਤ ਅੰਕ ਵਿੱਚ ਭ੍ਰਿਸ਼ਟਾਚਾਰ ਬਾਰੇ ਡਾ.ਸੁੱਚਾ ਸਿੰਘ ਗਿੱਲ ਦਾ ਲੇਖ ਬਹੁਤ ਪਸੰਦ ਆਇਆ।

ਆਸ਼ੂਤੋਸ਼ ਬਾਰੇ ਆਰਟੀਕਲ ਛਾਪ ਕੇ ਬਹੁਤ ਚੰਗਾ ਕੀਤਾ । ਪਿਛਲੇ ਦਿਨੀਂ ਅਖੌਤੀ ਪ੍ਰੇਮੀਆਂ ਵੱਲੋਂ ਤਰਕਸ਼ੀਲਾਂ ਉਪਰ ਕੀਤੇ ਗਏ ਹਮਲੇ ਨਾਲ ਉਹਨਾਂ ਦਾ ਕਿਰਦਾਰ ਜੱਗ ਜ਼ਾਹਰ ਹੋ ਗਿਆ ਹੈ । ਇਸ ਅੰਕ ਦੇ ਟਾਈਟਲ ਪੰਨੇ ਉਪਰ ਪਹਿਲਾਂ ਵਾਂਗ ਕਿਸੇ ਇਬਾਰਤ ਜਾਂ ਟਿੱਪਣੀ ਦਾ ਨਾ ਲਿਖਿਆ ਜਾਣਾ ਪ੍ਰਭਾਵ ਨੂੰ ਘਟਾਉਂਦਾ ਸੀ । ਜਗਿਆਸਾ ਕਾਲਮ ਰੈਗੂਲਰ ਰਹਿਣਾ ਚਾਹੀਦਾ ਹੈ ।

ਐਸ.ਪੀ.ਸਿੰਘ,ਬੀਰ ਖੁਰਦ (ਮਾਨਸਾ)

ਇਸ ਅੰਕ ਦਾ ਮੁੱਖ ਪੰਨਾ ਸਮੇਂ ਅਨੁਸਾਰ ਢੁੱਕਵਾਂ ਸੀ । ਸੰਪਾਦਕੀ ਸਹੀ ਸੇਧ ਦੇਣ ਵਾਲੀ ਸੀ । ਡਾ.ਸ਼ਿਆਮ ਸੁੰਦਰ ਦੀਪਤੀ ਦਾ ਲੇਖ 'ਬੇ-ਪਛਾਣਗੀ ਤੇ ਮਨ' ਭਾਵੇਂ ਵਧੀਆ ਸੀ ਪਰ ਸ਼ਬਦਾਵਲੀ ਔਖੀ ਸੀ ॥ ਦੰਦਾਂ ਸਬੰਧੀ ਭਰਮ ਤੇ ਸਚਾਈਆਂ, ਵਿਗਿਆਨੀ ਐਮ.ਐਨ.ਸ਼ਾਹ, ਕੇਸ ਰਿਪੋਰਟ ਮਨ ਦਾ ਬੋਝ ਵੀ ਪ੍ਰਭਾਵਸ਼ਾਲੀ ਲਿਖਤਾਂ ਸਨ । ਕਹਾਣੀ ਨਿਰਭਉ ਵੀ ਪਸੰਦ ਆਈ .। ਇਸ ਵਾਰ ਵੀ ਮਿੰਨੀ ਕਹਾਣੀਆਂ ਦੀ ਘਾਟ ਰੜਕਦੀ ਸੀ । ਤੁਹਾਡੇ ਹੁੰਗਾਰੇ ਕਾਲਮ ਵਿੱਚ ਕਾ.ਅਵਤਾਰ ਪਾਬਲਾ ਦੇ ਇੰਗਲੈਂਡ ਤੋਂ ਆਏ ਖਤ ਨੇ ਮਰਹੂਮ ਆਗੂ ਕ੍ਰਿਸ਼ਨ ਬਰਗਾੜੀ ਦੀ ਯਾਦ ਦਿਵਾ ਦਿੱਤੀ ।

ਸਿਮਨਪ੍ਰੀਤ ਕੌਰ, ਸਤਵਿੰਦਰ,ਬਲਜੀਤ,ਸੰਗੀਤਾ ਰਾਣੀ ਤੇ ਅਮਨਦੀਪ ਕੌਰ ਸੋਨੀ,ਸਰਦੂਲਗੜ੍ਹ (ਮਾਨਸਾ)

ਜੁਲਾਈ-ਅਗਸਤ ਦਾ ਸਮੁੱਚਾ ਮੈਟਰ ਜਾਣਕਾਰੀ ਭਰਪੂਰ ਸੀ । ਕਹਾਣੀ ਨਿਰਭਉ, ਦੰਦਾਂ ਸਬੰਧੀ ਭਰਮ ਤੇ ਸਚਾਈਆਂ, ਤਰਕਸ਼ੀਲ ਪੈੜਾਂ ਤੇ ਪ੍ਰੋ.ਸ਼ੁਭ ਪ੍ਰੇਮ ਦਾ ਲੇਖ 'ਜਲ ਮੰਡ' ਵਿਸ਼ੇਸ਼ ਤੌਰ 'ਤੇ ਪਸੰਦ ਆਏ । ਮੈਗਜ਼ੀਨ ਨੂੰ ਸੁਚਾਰੂ ਢੰਗ ਨਾਲ ਚਲਾਉਣ ਲਈ ਬੋਰਡ ਵਧਾਈ ਦਾ ਪਾਤਰ ਹੈ ।

ਮੰਗਾ ਭੋਏਪੁਰੀ,ਫਤਹਿਜੀਤ ਥਿੰਦ,
ਭੋਏ ਪੁਰ,ਜਸਵੀਰ ਬੇਗਮਪੁਰੀ ।

ਇਸ ਅੰਕ ਵਿੱਚ ਸ਼ਿਵ ਨਾਥ ਦੀ ਗਜ਼ਲ 'ਕੀਹਦੇ ਅੱਗੇ ਕਰਾਂ ਸਿਜਦਾ' ਪੜੀ, ਸੁਆਦ ਆ ਗਿਆ । ਵਿਚਾਰ,ਵਜ਼ਨ ਤੇ ਬਹਿਰ ਪੱਖੋਂ ਵਧੀਆ ਗਜ਼ਲ ਲਿਖਣ ਲਈ ਸ਼ਾਇਰ ਨੂੰ ਵਧਾਈ ਭੇਜਦਾ ਹਾਂ ਪਰ ਤੁਸੀਂ ਇਸ ਗਜ਼ਲ ਨੂੰ ਕਵਿਤਾ ਲਿਖਿਆ ਹੈ । ਪ੍ਰੋ.ਸ਼ੁਭ ਪ੍ਰੇਮ ਦਾ ਲੇਖ 'ਜਲ-ਮੰਡਲ' ਵਧੀਆ ਤੇ ਸਾਰਥਕ ਜਾਣਕਾਰੀ ਦੇਣ ਵਾਲਾ ਸੀ ਪਰ ਇਸਦੇ ਅੰਕੜੇ ਭੁਲੇਖਾ-ਪਾਊ ਹਨ ਜਿੰਨ੍ਹਾਂ ਦਾ ਜੋੜ ਕੀਤਿਆਂ ਕਿਸੇ ਪਾਸਿਓਂ ਵੀ ਠੀਕ ਨਹੀਂ ਬੈਠਦਾ ।

ਪ੍ਰੇਮ ਸਿੰਘ ਮਸਤਾਨਾ, ਬਰਨਾਲਾ

ਜੁਲਾਈ-ਅਗਸਤ ਅੰਕ ਵਿੱਚ ਧਰਮਿੰਦਰ ਸਾਥੀ ਨੇ ਢੰਭੀ ਗੁਰੂ ਆਸ਼ੂਤੋਸ਼ ਦਾ ਖੂਬ ਪਾਜ ਉਘੇੜਿਆ ਹੈ । ਪਰ ਇਹ ਮੈਟਰ ਪਹਿਲਾਂ ਕਈ ਹੋਰ ਮੈਗਜ਼ੀਨਾਂ ਵਿੱਚ ਛਪ ਚੁੱਕਾ ਹੈ । ਤਰਕਸ਼ੀਲ ਮੈਗਜ਼ੀਨ ਨੂੰ ਅਜਿਹਾ ਮੈਟਰ ਪਹਿਲ ਦੇ ਆਧਾਰ ਤੇ ਛਾਪਣਾ ਚਾਹੀਦਾ ਹੈ ।

ਹਰਟਹਿਲ, ਕਮਲ, ਧੌਲ ਮਾਜਰਾ(ਲੁਧਿਆਣਾ),
ਪਰਮਿੰਦਰ ਤੇ ਹਰਜੀਤ ਗਹਿਰੀ(ਬਠਿੰਡਾ)

ਇਸ ਅੰਕ ਦਾ ਸਮੁੱਚਾ ਮੈਟਰ ਬਹੁਤ ਪਸੰਦ ਆਇਆ । ਵਿਸ਼ੇਸ਼ ਤੌਰ 'ਤੇ ਨੂਰਮਹਿਲ ਦੇ ਆਸ਼ੂਤੋਸ਼ ਦੀ ਬੇਨੂਰੀ ਨਾਮੀ ਲੇਖ ਨੇ ਡੇਰਿਆਂ ਦੇ ਧਰਮ-ਗੁਰੂਆਂ ਦੀ ਅਸਲੀਅਤ ਦਰਸਾਈ । ਡਾ.ਦੀਪਤੀ ਦਾ ਕਾਲਮ ਮਾਨਸਿਕ ਰੋਗਾਂ ਬਾਰੇ ਵਡਮੁੱਲੀ ਜਾਣਕਾਰੀ ਦੇ ਰਿਹਾ ਹੈ । ਜਗਿਆਸਾ ਮਨ 'ਚ ਉਠੇ ਸ਼ੰਕਿਆਂ ਨੂੰ ਤ੍ਰਿਪਤ ਕਰਦਾ ਹੈ । ਖੋਜ-ਖਬਰ, ਖਬਰ ਹੈ ਕਿ, ਸਾਡੇ ਵਿਗਿਆਨੀ ਆਦਿ ਸਾਰੇ ਕਾਲਮ ਗਿਆਨ ਭਰਪੂਰ ਹੁੰਦੇ ਹਨ । ਮੈਗਜ਼ੀਨ ਸਹੀ ਦਿਸ਼ਾ ਵੱਲ ਜਾ ਰਿਹਾ ਹੈ ।

ਅੰਮ੍ਰਿਤਪਾਲ ਕੌਰ, ਮੰਡੀ ਖੁਰਦ(ਬਠਿੰਡਾ,
ਅਮਨਪਾਲ ਕੌਰ, ਘੁੱਕਿਆਂਵਾਲੀ(ਹਰਿਆਣਾ)

ਜੁਲਾਈ-ਅਗਸਤ ਅੰਕ ਵਿੱਚ ਸਮੁੱਚਾ ਮੈਟਰ ਗਿਆਨ-ਭਰਪੂਰ ਸੀ । ਦੰਦਾਂ ਸਬੰਧੀ ਭਰਮ ਤੇ ਸਚਾਈਆਂ, ਕਹਾਣੀ ਨਿਰਭਉ, ਹਰਨੇਕ ਸਿਹੁੰ ਦੀ ਤਰਕਸ਼ੀਲਤਾ ਤੇ ਆਓ ਜਾਦੂ ਸਿੱਖੀਏ ਪ੍ਰਭਾਵਸ਼ਾਲੀ ਲਿਖਤਾਂ ਸਨ । ਰੈਗੂਲਰ ਕਾਲਮ ਮੈਗਜ਼ੀਨ ਦੀ ਜਿੰਦ-ਜਾਨ ਹਨ ਇਹ ਕਿਸੇ ਹਾਲਤ ਵਿਚ ਮਿਸ ਨਾਂ ਕਰਿਆ ਕਰੋ ।

ਰਾ..ਨ ਲਖਿਆਲਵੀ,ਅਬੋਹਰ ਰੋਡ, ਮੁਕਤਸਰ

ਇਸ ਅੰਕ ਦਾ ਸਾਰਾ ਮੈਟਰ ਹੀ ਵਧੀਆ, ਜਾਣਕਾਰੀ ਭਰਪੂਰ ਤੇ ਦਿਲਚੱਸਪ ਸੀ ਪਰ ਜਗਿਆਸਾ ਕਾਲਮ ਕਿਧਰੇ ਨਜ਼ਰ ਨਹੀਂ ਆਇਆ । ਟਾਈਟਲ ਪੇਜ਼ ਤੇ ਛਪਦੀਆਂ ਫੋਟੋ ਮਿਸ਼ਨ ਜਾਂ ਹੋਸਰ ਸਬੰਧਤ ਮੈਟਰ ਨਾਲ ਮੇਲ ਖਾਂਦੀਆਂ ਹੋਣ ਦੀ ਬਜਾਏ ਇਧਰਲੀਆਂ-ਉਧਰਲੀਆਂ ਛਾਪ ਕੇ ਖਾਨਾਪੂਰਤੀ ਕਿਓਂ ? ਤਸਵੀਰਾਂ ਦੇ ਥੱਲੇ ਆਲੇਖ ਵੀ ਨਹੀਂ ਲਿਖਿਆ ਜਾਂਦਾ ।

ਰਾਮ ਸਿੰਘ ਨਿਰਮਾਣ, ਚੁੱਘੇ ਕਲਾਂ(ਬਠਿੰਡਾ)

ਜੁਲਾਈ-ਅਗਸਤ ਅੰਕ ਦੀ ਸੰਪਾਦਕੀ ਤੇ ਪਾਲ ਕੁਰਟਜ਼ ਦਾ ਲੇਖ ਅਜੋਕੇ ਦੌਰ ਵਿੱਚ ਤਰਕਸ਼ੀਲਤਾ ਦੀ ਮਹੱਤਤਾ ਬਹੁਤ ਮੁੱਲਵਾਨ ਸਨ । ਦੰਦਾਂ ਸਬੰਧੀ ਭਰਮ ਤੇ ਸਚਾਈਆਂ ਜਾਣਕਾਰੀ ਭਰਪੂਰ ਤੇ ਵਹਿਮ ਮੁਕਤ ਕਰਨ ਵਾਲੀ ਰਚਨਾ ਸੀ । ਵਿਚਾਰ-ਵਿਸਥਾਰ ਕਾਲਮ ਅਧੀਨ ਰਾਜਪਾਲ ਜੀ ਦੀ ਰਚਨਾ ਰੋਜ਼ਮਰ੍ਹਾ ਦੀ ਜ਼ਿੰਦਗੀ 'ਚ ਅਮਲ ਵਿੱਚ ਲਿਆਉਣ ਵਾਲੀ ਸੀ । ਆਓ ਜਾਦੂ ਸਿੱਖੀਏ ਕਾਲਮ ਨਾਲ ਬੱਚਿਆਂ ਵਿੱਚ ਮੈਗਜ਼ੀਨ ਲਈ ਰੁਚੀ ਵਧੀ ਹੈ । ਇਸ ਅੰਕ ਦਾ ਟਾਈਟਲ ਪੇਜ਼ ਢੁੱਕਵਾਂ ਤੇ ਦਿਲ-ਟੁੰਬਵਾਂ ਸੀ । ਸਮੁੱਚਾ ਮੈਟਰ ਪਹਿਲਾਂ ਨਾਲੋਂ ਲਗਾਤਾਰ ਵਧੀਆ ਹੋ ਰਿਹਾ ਹੈ ।

ਹਰਿੰਦਰ, ਮੁਹਾਲੀ(ਰੋਪੜ)



## ਮੇਰਾ ਵਿਸ਼ਵਾਸ

*ਰਾਮ ਸਰੂਪ ਅਣਖੀ*

ਸਾਰੀ ਜ਼ਿੰਦਗੀ ਮੇਰਾ ਕਿਸੇ ਪਰਾ-ਸਰੀਰਿਕ ਸ਼ਕਤੀ ਵਿੱਚ ਕਦੇ ਕੋਈ ਵਿਸ਼ਵਾਸ ਨਹੀਂ ਰਿਹਾ।ਮੇਰੇ ਲਈ ਸਭ ਤੋਂ ਵੱਡੀ ਸ਼ਕਤੀ ਮਨੁੱਖ ਹੈ।ਮੈਂ ਆਪਣੇ ਸਕੇ ਸਬੰਧੀਆਂ ਅਤੇ ਮਿੱਤਰਾਂ ਨੂੰ ਸੁਝਾਅ ਦਿੰਦਾ ਹਾਂ ਕਿ ਮੇਰੀ ਮੌਤ ਤੋਂ ਬਾਅਦ ਮੈਨੂੰ ਬਰਨਾਲੇ ਦੇ ਰਾਮ ਬਾਗ ਵਿੱਚ ਫੂਕ ਕੇ ਸੁਆਹ ਅਤੇ ਹੱਡੀਆਂ ਦੀ ਪੰਡ ਹਰੀਗੜ੍ਹ ਵਾਲੀ ਨਹਿਰ ਵਿੱਚ ਤਾਰ ਦਿੱਤੀ ਜਾਵੇ। ਇਹ ਨਹਿਰ ਬਡਬਰ ਅਤੇ ਧਨੌਲਾ ਵਿਚਕਾਰ ਸੰਗਰੂਰ ਵਾਲੀ ਸੜਕ ਨੂੰ ਪਾਰ ਕਰਦੀ ਹੈ।ਇਸ ਨਹਿਰ ਵਿੱਚ ਸਤਲੁਜ ਦਰਿਆ ਦਾ ਪਾਣੀ ਆਉਂਦਾ ਹੈ।ਧੌਲਾ ਪਿੰਡ ਦੇ ਖੇਤਾਂ ਵਿੱਚ ਦੀ ਕਣਕ ਜੋ ਮੈਂ ਹੁਣ ਤੱਕ ਖਾਂਦਾ ਰਿਹਾ ਹਾਂ, ਇਹਨਾਂ ਖੇਤਾਂ ਨੂੰ ਹਰੀਗੜ੍ਹ ਵਾਲੀ ਨਹਿਰ ਦਾ ਪਾਣੀ ਹੀ ਲਗਦਾ ਹੈ।ਪਾਣੀ ਜਿਹੜਾ ਸਤਲੁਜ ਦਰਿਆ ਦਾ ਹੈ।ਸਤਲੁਜ ਦਰਿਆ ਮੇਰੇ ਲਈ ਪਵਿੱਤਰ ਹੈ।ਦੂਜੀ ਗੱਲ ਮੈਂ ਧਾਰਮਿਕ ਨਹੀਂ ਹਾਂ।ਮੇਰੀ ਮੌਤ ਤੋਂ ਬਾਅਦ ਕੋਈ ਧਾਰਮਿਕ ਰਸਮ ਨਾ ਕੀਤੀ ਜਾਵੇ, ਤੀਜੇ ਦਿਨ ਹੀ ਜਾਂ ਸਤਵੇਂ ਦਿਨ ਸਾਡੇ ਘਰ ਜਾਂ ਕਿਸੇ ਹੋਰ ਸਥਾਨ 'ਤੇ ਰਿਸ਼ਤੇਦਾਰ, ਮੇਰੇ ਮਿੱਤਰ, ਮੇਰੇ ਪਾਠਕ ਘੰਟੇ-ਦੋ ਘੰਟਿਆਂ ਲਈ ਇਕੱਠੇ ਹੋਣ ਤੇ ਮੇਰੀਆਂ ਗੱਲਾਂ ਕਰਨ, ਮੇਰੇ ਲਈ ਇਹੋ ਵੱਡੀ ਸ਼ਰਧਾਂਜਲੀ ਹੋਵੇਗੀ। ਮੈਂ ਹਾਲੇ 70 ਸਾਲ ਦਾ ਹਾਂ। ਸਿਹਤ ਤੇ ਵਿਸ਼ਵਾਸ ਕਹਿੰਦਾ ਹੈ ਕਿ ਮੈਂ 80ਆਂ ਨੂੰ ਟੱਪ ਜਾਵਾਂਗਾ।ਪਰ ਕੀ ਪਤਾ ਭਾਈ ! ਬੰਦਾ ਤਾਂ ਤੁਰਿਆ ਜਾਂਦਾ ਮਰ ਜਾਂਦੈ। ਇਸ ਕਰਕੇ ਪਹਿਲਾਂ ਹੀ ਲਿਖ ਦਿੱਤੈ।

## ਸੁਸਾਇਟੀ ਨੂੰ ਆਈ ਸਹਾਇਤਾ

| | |
|---|---|
| 1. ਸ਼੍ਰੀ ਰਾਜਿੰਦਰ ਭਦੌੜ ਵੱਲੋਂ ਆਪਣੇ ਮਰਹੂਮ ਪਿਤਾ ਸ੍ਰ: ਤੀਰਥ ਸਿੰਘ ਜੀ ਦੀ ਯਾਦ ਵਿੱਚ | 2,000-00 |
| 2. ਮਰਹੂਮ ਡਾ. ਹਰਪ੍ਰੀਤ ਸਿੰਘ ਐਮ. ਡੀ. ਦੀ ਸਦੀਵੀ ਯਾਦ 'ਚ ਜਨਮ ਦਿਨ 'ਤੇ ਕੋਟਕਪੂਰਾ ਤੋਂ ਪਰਿਵਾਰ ਨੇ ਦਿੱਤੇ | 1,000-00 |
| 3. ਨਿਰੰਜਨ ਸਿੰਘ ਸਪੁੱਤਰ ਸ੍ਰ: ਬਚਨ ਸਿੰਘ ਹਰਬੰਸ ਨਗਰ, ਬਠਿੰਡਾ ਵੱਲੋਂ ਪੋਤੀ ਦੇ ਜਨਮ ਦਿਨ 'ਤੇ | 200-00 |
| 4. ਸ਼੍ਰੀਮਤੀ ਹਰਪ੍ਰੀਤ ਕੌਰ ਸਪੁੱਤਰੀ ਸ਼੍ਰੀ ਹਾਕਮ ਸਿੰਘ ਬਠਿੰਡਾ ਵੱਲੋਂ ਲੜਕੇ ਮਨਵੀਰ ਦੇ ਜਨਮ ਦਿਨ 'ਤੇ | 100-00 |
| 5. ਨਰੇਸ਼ ਸੇਠੀ, ਸੇਠੀ ਕੰਪਿਊਟਰਜ਼, ਜੈਤੋ | 400-00 |

### ਮੈਗਜ਼ੀਨ ਸਹਾਇਤਾ

| | |
|---|---|
| 1. ਹਰਦੇਵ ਸਿੰਘ ਰਾਠੀ, ਇਕਾਈ ਸੰਗਰੂਰ ਨਵੇਂ ਮਕਾਨ ਦੀ ਖੁਸ਼ੀ ਵਿੱਚ | 200-00 |
| 2. ਅਣੂ ਜੋਸ਼ੀ, ਪਟਿਆਲਾ | 100-00 |
| 3. ਇੰਦਰ ਸਿੰਘ ਅਟਵਾਲ, ਪੱਲੀਆਂ ਕਲਾਂ (ਉੱਤਰ ਪ੍ਰਦੇਸ਼) ਵੱਲੋਂ ਲੜਕੀ ਦੀ ਸ਼ਾਦੀ 'ਤੇ | 200-00 |

### ਭਵਨ ਸਹਾਇਤਾ

| | |
|---|---|
| ਜਸਵੀਰ ਸਿੰਘ ਸਪੁੱਤਰ ਸ੍ਰ: ਅਮਰ ਸਿੰਘ ਪਿੰਡ ਬੂਰੜੇ (ਚਮਕੌਰ ਸਾਹਿਬ) | 600-00 |
| ਪਿਛਲਾ ਜੋੜ | 839297-00 |
| ਕੁੱਲ ਜੋੜ | 839897-00 |

## ਲਾਈਫ ਮੈਂਬਰਸ਼ਿੱਪ

662. ਨਾਜ਼ਰ ਸਿੰਘ ਪੁੱਤਰ ਸ੍ਰ: ਹਰਦਿਆਲ ਸਿੰਘ (ਭੁੱਚੋ ਵਾਲੇ) ਪਿੰਡ ਕੋਠੇ ਕੇਹਰ ਸਿੰਘ ਡਾਕ. ਜੈਤੋ (ਫਰੀਦਕੋਟ)

663. ਗੁਰਦਿਆਲ ਸਿੰਘ KW ਇੰਜਨੀਅਰਿੰਗ ਵਰਕਸ ਲੁਧਿਆਣਾ - 3

664. ਪ੍ਰਧਾਨ ਗੁਰਦੁਆਰਾ ਪ੍ਰਬੰਧਕ ਕਮੇਟੀ, ਪਿੰਡ ਸੰਪਰੌਲੀ ਡਾਕ: ਪਰਮੌਰ (ਫਤਹਿਗੜ੍ਹ ਸਾਹਿਬ)

665. ਹਰਜੀਤ ਸੋਨੂੰ ਪੁੱਤਰ ਨੰਬਰਦਾਰ ਜੋਗਿੰਦਰ ਸਿੰਘ ਸੋਢੀ ਪਿੰਡ ਦਾਊਂ (ਰਾਮਗੜ੍ਹ) ਤਹਿ: ਖਰੜ (ਰੋਪੜ)

666. ਤਰਲੋਚਨ ਸਿੰਘ, ਸਟੇਟ ਬੈਂਕ ਆਫ਼ ਪਟਿਆਲਾ ਰੈੱਡ ਕਰਾਸ ਭਵਨ, ਰੋਪੜ

667. ਗੁਰਮੀਤ ਸਿੰਘ, ਗੁਰਮੀਤ ਮੋਟਰ ਗੈਰਜ ਡੀ. - 80, ਫੋਕਲ ਪੁਆਇੰਟ, ਮੋਗਾ

ਜਿਲਦ ਨੰ: 1 ਰਜਿ. ਨੰ: PUNPUN/2002/5393 ਅੰਕ ਨੰ: 5

# ਤਰਕਸ਼ੀਲ ਪ੍ਰਕਾਸ਼ਨ ਦੇ ਨਵੇਂ ਐਡੀਸ਼ਨ



















If undelivered please return to : **10/-**

**Tarksheel**

Tarksheel Bhawan, Tarksheel Chowk,
Shanghera Bye Pass,
BARNALA-148101

BOOK POST
(Printed Matter)

To ____________________